


ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ

ਦੇ

# ਸੋਲ੍ਹਵੇਂ ਵਾਰਸ਼ਕ ਸੰਮੇਲਨ

(ਸੰਨ ੧੯੮੦)

ਸਮੇਂ

ਸ੍ਰੀ ਭੈਣੀ ਸਾਹਿਬ ਵਿਚ ਪੇਸ਼ ਕੀਤੀ ਗਈ

ਪ੍ਰਸ਼ਨਾਵਲੀ ਤੇ ਆਧਾਰਿਤ ਕੁਝ ਚੋਣਵੇਂ

# ਪ੍ਰਸ਼ਨ-ਉੱਤਰ

ਸੰਪਾਦਕ :

ਗਿਆਨੀ ਮਿਹਰ ਸਿੰਘ

ਪ੍ਰਕਾਸ਼ਕ :

## ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ

## ਸ੍ਰੀ ਭੈਣੀ ਸਾਹਿਬ





# Sri Satguru Jagjit Singh Ji E-library

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh dhana

# ਭੂਮਿਕਾ

ਪਿਛਲੇਰੇ ਸਾਲ (ਸੰਨ ੧੯੭੯), ਨਾਮਧਾਰੀ ਵਿਦਿਅਕ ਜਥੇ ਦੇ ਪੰਦਰਵੇਂ ਵਾਰਸ਼ਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ ਇਕ ਲਿਖਤੀ ਪ੍ਰਸ਼ਨਾਵਲੀ ਭਾਗ ਲੈਣ ਵਾਲਿਆਂ ਸਾਹਮਣੇ ਰਖੀ ਗਈ ਸੀ। ਜਿਸ ਵਿਚ ਕੁਝ ਅਹਿਮ-ਗਹਿਮ ਚਲੰਤ ਮਸਲਿਆਂ ਸਬੰਧੀ ਪ੍ਰਸ਼ਨ ਪੁਛੇ ਗਏ ਸਨ ਅਤੇ ਇਹ ਮੁਕਾਬਲਾ ਜਿਤਣ ਵਾਲਿਆਂ ਵਾਸਤੇ ਚੰਗੇ ਇਨਾਮ ਰਖੇ ਗਏ ਸਨ। ਉਸ ਪ੍ਰਸ਼ਨਾਵਲੀ ਦੇ ਨਾਮਧਾਰੀ ਨੌਜੁਆਨਾਂ ਵਲੋਂ ਆਏ ਕੁਝ ਚੋਣਵੇਂ ਉਤਰਾਂ ਦੇ ਆਧਾਰ ਤੇ ਇਕ ਕਿਤਾਬਚਾ ਪ੍ਰਕਾਸ਼ਤ ਕੀਤਾ ਗਿਆ ਸੀ। ਇਹ ਕਿਤਾਬਚਾ ਉਤਰ ਪ੍ਰਸ਼ਨਾਂ ਦੇ ਰੂਪ ਵਿਚ ਸੀ ਅਤੇ ਕੁਲ ੧੭ ਪ੍ਰਸ਼ਨ ਸਨ। ਇਹ ਕਿਤਾਬਚਾ ਅਕਾਰ ਵਲੋਂ ਛੋਟਾ ਪਰ ਮਹੱਤਤਾ ਵਲੋਂ ਬਹੁਤ ਵਡਾ ਸਾਬਤ ਹੋਇਆ ਹੈ। ਜਿਸ ਵਿਚ ਸਾਧਾਰਨ ਬੋਲ ਚਾਲ ਵਿਚ ਪ੍ਰਸ਼ਨ ਉਤਰ ਹਨ ਅਤੇ ਅਹਿਮ ਇਤਿਹਾਸਕ ਤੇ ਸਿਧਾਂਤਕ ਗਲਾਂ ਨੂੰ ਬਹੁਤ ਸਹਿਜ ਢੰਗ ਨਾਲ ਹੀ ਪੜ੍ਹਨ ਵਾਲਾ ਗ੍ਰਹਿਣ ਕਰਦਾ ਹੈ।

ਇਸੇ ਤਰ੍ਹਾਂ ਪਿਛਲੇ ਸਾਲ ਸੰਨ ੧੯੮੦ ਵਿਚ ਸ੍ਰੀ ਭੈਣੀ ਸਾਹਿਬ ਵਿਚ ਹੋਏ ਸੋਲਵੇਂ ਸੰਮੇਲਨ ਸਮੇਂ ਵੀ ਇਹਨਾਂ ਪ੍ਰਸ਼ਨਾਂ-ਉਤਰਾਂ ਦੀ ਪ੍ਰਿਤ ਜਾਰੀ ਰਹੀ ਅਤੇ ਲੜੀ ਨੂੰ ਅਗੇ ਤੋਰਿਆ ਗਿਆ। ਇਹਨਾਂ ਪ੍ਰਸ਼ਨਾਂ ਉਤਰਾਂ ਦੇ ਆਧਾਰ ਤੇ ਫਿਰ ਇਕ ਵਾਰ ਇਹ ਕਿਤਾਬਚਾ ਸੰਗਤਾਂ ਦੀ ਸੇਵਾ ਵਿਚ ਸਾਦਰ ਭੇਟ ਕੀਤਾ ਜਾ ਰਿਹਾ ਹੈ। ਆਸ ਹੈ ਇਸ ਦਾ ਨਿਘਾ ਸੁਆਗਤ ਹੋਵੇਗਾ।

ਜਗਦੀਸ਼ ਸਿੰਘ
ਪ੍ਰਧਾਨ
ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ

੧੮ ਜੂਨ ੧੯੮੧
ਸ੍ਰੀ ਭੈਣੀ ਸਾਹਿਬ,

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

**ਪ੍ਰਸ਼ਨ ਨੰ: ੧** :—ਜਦ ਗੁਰਬਾਣੀ ਵਿਚ ਲਿਖਿਆ ਹੈ ਕਿ "ਸ਼ਬਦ ਗੁਰੂ ਸੁਰਤਿ ਧੁਨਿ ਚੇਲਾ" ਤਾਂ ਦੇਹਧਾਰੀ ਗੁਰੂ ਕਿਵੇਂ ਹੋ ਸਕਦਾ ਹੈ ? ਸ਼ਬਦ ਗੁਰੂ ਦਾ ਸਿਧਾਂਤ ਦੇਹਧਾਰੀ ਗੁਰੂ ਦੇ ਸਿਧਾਂਤ ਦੇ ਮੁਕਾਬਲੇ ਵਿਚ ਕਦੋਂ ਤੋਂ ਪ੍ਰਚਲਤ ਹੋਇਆ ਹੈ ?

**ਉਤਰ ਨੰ: ੧** :—ਇਹ ਠੀਕ ਹੈ ਕਿ ਗੁਰਬਾਣੀ ਅੰਦਰ ਸਿਧ-ਗੋਸ਼ਟ ਵਿਚ ਗੁਰੂ ਨਾਨਕ ਦੇਵ ਜੀ ਨੇ ਫ਼ਰਮਾਇਆ ਹੈ ਕਿ "ਸ਼ਬਦ ਗੁਰੂ ਸੁਰਤਿ ਧੁਨਿ ਚੇਲਾ" ਪਰ ਇਸ ਦਾ ਭਾਵ ਇਹ ਕਦੀ ਵੀ ਨਹੀਂ ਹੋ ਸਕਦਾ ਕਿ ਦੇਹਧਾਰੀ ਗੁਰੂ ਹੋ ਹੀ ਨਹੀਂ ਸਕਦਾ । ਜੇ ਕਦੀ ਇਹ ਪਦ ਉਚਾਰਨ ਤੋਂ ਗੁਰੂ ਨਾਨਕ ਦੇਵ ਜੀ ਦਾ ਇਹ ਭਾਵ ਹੁੰਦਾ ਕਿ ਗੁਰੂ "ਸ਼ਬਦ" ਹੈ ਤਾਂ ਉਹ ਦੇਹਧਾਰੀ ਲਹਿਣੇ ਨੂੰ ਗੁਰੂ ਥਾਪ ਕੇ ਗੁਰੂ ਅੰਗਦ ਸਾਹਿਬ ਕਿਉਂ ਬਣਾਉਂਦੇ ? ਅਤੇ ਜੇ ਇਸ ਪੰਗਤੀ ਦਾ ਭਾਵ ਉਸ ਵੇਲੇ ਇਹ ਨਹੀਂ ਸੀ ਕਿ 'ਸ਼ਬਦ ਹੀ ਗੁਰੂ ਹੈ' ਤਾਂ ਅਜ ਭੀ ਇਸ ਦਾ ਅਰਥ ਕਦੀ ਭੀ ਇਹ ਨਹੀਂ ਹੋ ਸਕਦਾ । ਜਿਵੇਂ "ਸ਼ਬਦ ਗੁਰੂ ਸੁਰਤਿ ਧੁਨਿ ਚੇਲਾ" ਉਚਾਰਨ ਤੋਂ ਬਾਅਦ ਦੇਹਧਾਰੀ ਗੁਰੂ ਹੁੰਦੇ ਆਏ ਹਨ, ਠੀਕ ਉਸੇ ਨਿਯਮ ਅਨੁਸਾਰ ਅਜ ਭੀ ਗੁਰੂ ਦੇਹਧਾਰੀ ਹੀ ਹੋ ਸਕਦਾ ਹੈ ਅਤੇ ਜਿਵੇਂ ਉਦੋਂ ਗੁਰੂ "ਸ਼ਬਦ" ਨਹੀਂ ਸੀ ਅਜ ਭੀ 'ਸ਼ਬਦ' ਗੁਰੂ ਨਹੀਂ ਹੈ ।

'ਸ਼ਬਦ ਗੁਰੂ ਸੁਰਤਿ ਧੁਨਿ ਚੇਲਾ' ਦਾ ਭਾਵ ਇਹ ਹੈ ਕਿ ਸਤਿਗੁਰੂ ਦਵਾਰਾ ਪ੍ਰਾਪਤ 'ਨਾਮ' ਹੀ ਹੈ ਜਿਸ ਦਾ ਅਭਿਆਸ ਕਰਨ ਕਰ ਕੇ ਸੁਰਤਿ ਲਗਦੀ ਹੈ ਅਤੇ ਸੁਰਤਿ ਲਗਨ ਕਰ ਕੇ 'ਧੁਨਿ' ਉਪਜਦੀ ਹੈ ਜਿਸ ਨੂੰ 'ਅਨਹਦ' ਕਿਹਾ ਜਾਂਦਾ ਹੈ ।

ਜਿਸ ਨੂੰ ਵਡਭਾਗੀ ਸੁਣਦੇ ਹਨ।

ਦੇਹਧਾਰੀ ਗੁਰੂ ਦੇ ਸਿਧਾਂਤ ਦੇ ਮੁਕਾਬਲੇ ਵਿਚ 'ਸ਼ਬਦ ਗੁਰੂ' ਵਾਲੇ ਸਿਧਾਂਤ ਦਾ ਜਨਮ 'ਸਿੰਘ ਸਭਾ ਲਹਿਰ' ਵੇਲੇ ਹੋਇਆ ਹੈ। ਉਂਝ ਤਾਂ ਸਿੰਘ ਸਭਾ ਲਹਿਰ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਮਨ ਤੋਂ ਬਾਅਦ ੧੮੭੩ ਈ. ਵਿਚ ਅਰੰਭ ਹੋਈ ਸੀ ਪਰ ਉਦੋਂ ਭੀ 'ਸ਼ਬਦ ਗੁਰੂ' ਵਾਲੇ ਸਿਧਾਂਤ ਦਾ ਜਨਮ ਅਜੇ ਨਹੀਂ ਸੀ ਹੋਇਆ। ਪਹਿਲਾਂ ਉਹ 'ਗਰੰਥ ਸਾਹਿਬ' ਨੂੰ ਹੀ ਗੁਰੂ ਮੰਨਣ ਬਾਰੇ ਪ੍ਰਚਾਰ ਕਰਦੇ ਸਨ ਤਾਂ ਕਿ ਲੋਕ ਇਕ ਗੁਰੂ ਦੇਹਧਾਰੀ ਦੇ ਝੰਡੇ ਥੱਲੇ ਇਕੱਠੇ ਨਾ ਹੋ ਸਕਣ। ਜਦੋਂ ਉਹਨਾਂ ਇਹ ਮਹਿਸੂਸ ਕੀਤਾ ਕਿ 'ਗਰੰਥ ਗੁਰੂ' ਬਾਰੇ 'ਗੁਰ ਪ੍ਰਮਾਣ' ਕੋਈ ਭੀ ਉਪਲਭਧ ਨਹੀਂ ਹੈ ਤਾਂ ਉਹਨਾਂ ਨੇ "ਬਾਣੀ ਗੁਰੂ ਗੁਰੂ ਹੈ ਬਾਣੀ" ਗੁਰਵਾਕ ਨੂੰ ਹੀ ਮੁਖ ਰਖ ਕੇ 'ਬਾਣੀ ਗੁਰੂ' ਨੂੰ ਗਰੰਥ ਸਾਹਿਬ ਸਿੱਧ ਕਰਨ ਦਾ ਯਤਨ ਕੀਤਾ ਸੀ ਅਤੇ 'ਸ਼ਬਦ ਗੁਰੂ' ਦਾ ਸਿਧਾਂਤ ਕਈ ਸਾਲ ਹੋਰ ਪਿਛੋਂ ਬਣਾਇਆ ਗਿਆ ਹੈ। ਭਾਵੇਂ ਇਹ ਭੀ ਸ੍ਰੀ ਗਰੰਥ ਸਾਹਿਬ ਨੂੰ ਗੁਰੂ ਸਿੱਧ ਕਰਨ ਵਿਚ ਸਹਾਈ ਨਹੀਂ ਹੁੰਦਾ ਕਿਉਂਕਿ ਜੇ 'ਸ਼ਬਦ' ਜਾਂ 'ਗੁਰੂ ਕਾ ਸ਼ਬਦ' ਹੀ ਗੁਰੂ ਹੈ ਤਾਂ ਇਹ 'ਗੁਰੂ ਦਾ ਸ਼ਬਦ' ਤਾਂ ਗੁਰੂ ਨਾਨਕ ਤੋਂ ਪਹਿਲਾਂ ਭੀ ਸੰਸਾਰ ਵਿਚ ਹੈ ਸੀ ਤਾਂ ਉਸ 'ਗੁਰੂ ਕੇ ਸ਼ਬਦ' ਹੁੰਦਿਆਂ ਦੇਹਧਾਰੀ ਗੁਰੂ ਨਾਨਕ ਨੂੰ ਸੰਸਾਰ ਤੇ ਆਉਣ ਦੀ ਤਾਂ ਹੀ ਲੋੜ ਪਈ ਸੀ ਜੋ 'ਗੁਰੂ ਕਾ ਸ਼ਬਦ' ਸੰਸਾਰ ਦਾ ਕਲਿਆਣ ਕਰਨ ਤੋਂ ਅਸਮਰਥ ਸੀ। ਗੁਰੂ ਨਾਨਕ ਤੋਂ ਪਹਿਲਾਂ "ਗੁਰੂ ਕਾ ਸ਼ਬਦ" ਮੌਜੂਦ ਹੋਣ ਦੀ ਗਵਾਹੀ ਵੀ ਗਰੰਥ ਸਾਹਿਬ ਵਿਚੋਂ ਹੀ ਮਿਲ ਸਕਦੀ ਹੈ ਯਥਾ।

"ਰਾਮਾ ਨੰਦ ਸੁਆਮੀ ਰਮਤ ਬ੍ਰਹਮ
'ਗੁਰ ਕਾ ਸ਼ਬਦ' ਕਾਟੇ ਕੋਟ ਕਰਮ ॥"

ਜਿਸ ਦਾ ਭਾਵ ਹੈ ਕਿ 'ਗੁਰੂ ਕਾ ਸ਼ਬਦ' ਰਾਮਾ ਨੰਦ ਜੀ ਵੇਲੇ ਵੀ ਹੈ ਸੀ ਤੇ ਰਾਮਾ ਨੰਦ ਜੀ ਗੁਰੂ ਨਾਨਕ ਤੋਂ ਕਰੀਬ ਤਿੰਨ ਸੌ ਸਾਲ ਪਹਿਲਾਂ ਹੋਏ ਹਨ। ਜੇ ਉਦੋਂ ਬਗੈਰ ਗੁਰੂ ਦੇਹਧਾਰੀ ਤੋਂ ਕੇਵਲ 'ਗੁਰੂ ਕਾ ਸ਼ਬਦ' ਸੰਸਾਰ ਦਾ ਕਲਿਆਣ ਕਰ ਸਕਣ ਤੋਂ ਅਸਮਰਥ ਸੀ ਤਾਂ ਅਜ ਵੀ ਕੇਵਲ ਦੇਹਧਾਰੀ ਗੁਰੂ ਦਵਾਰਾ ਹੀ ਸੰਸਾਰ ਦਾ ਕਲਿਆਣ ਹੋ ਸਕਦਾ ਹੈ। ਕੇਵਲ 'ਸ਼ਬਦ ਗੁਰੂ' ਦਵਾਰਾ

ਜਿਵੇਂ ਉਦੋਂ ਸੰਸਾਰ ਦਾ ਭਲਾ ਨਹੀਂ ਸੀ ਹੋ ਸਕਦਾ ਅਜ ਵੀ ਨਹੀਂ ਹੋ ਸਕਦਾ। ਕਿਉਂਕਿ ਇਹ ਸਿਧਾਂਤ ਸੱਚ ਪੁਰ ਅਧਾਰਤ ਹੈ ਜਿਸ ਵਿਚ ਕਦੀ ਕੋਈ ਤਬਦੀਲੀ ਨਹੀਂ ਹੋ ਸਕਦੀ। ਜਿਸ ਵਿਚ ਤਬਦੀਲੀ ਹੋ ਜਾਏ ਉਹ 'ਸਤਿ' ਨਹੀਂ ਹੁੰਦਾ ਅਤੇ ਸਾਡੇ ਸਤਿਗੁਰੂ ਸਾਹਿਬਾਨ ਨੇ ਕਦੀ ਅਸਤਿ ਸਿਧਾਂਤ ਨੂੰ ਪਰਵਾਨਗੀ ਨਹੀਂ ਦਿਤੀ।

ਜੇ ਕਰ ਇਹ ਮਨ ਲਿਆ ਜਾਵੇ ਕਿ ਗੁਰੂ ਨਾਨਕ ਦਾ ਗੁਰੂ 'ਸ਼ਬਦ' ਹੈ ਇਸ ਲਈ ਸਾਡਾ ਵੀ ਗੁਰੂ ਹੈ ਤਾਂ ਇਸ ਤਰ੍ਹਾਂ ਗੁਰੂ ਨਾਨਕ ਨਾਲ ਸਾਡਾ ਸੰਬੰਧ ਗੁਰ ਭਾਈ ਵਾਲਾ ਹੋ ਜਾਂਦਾ ਹੈ ਜਦੋਂ ਕਿ ਅਸਲ ਵਿਚ ਗੁਰੂ ਅਤੇ ਸਿੱਖ ਵਾਲਾ ਹੈ।

ਜੇ ਕਰ ਸ਼ਬਦ ਹੀ ਗੁਰੂ ਹੈ ਤਾਂ ਉਹ ਕਿਹੜਾ ਸ਼ਬਦ ਹੈ ਜੋ ਗੁਰੂ ਹੈ? ਇਹ 'ਸ਼ਬਦ ਗੁਰੂ' ਜੋ ਗੁਰੂ ਨਾਨਕ ਦਾ ਗੁਰੂ ਸੀ ਉਹ ਕਿਸ ਨੇ ਉਚਾਰਨ ਕੀਤਾ ਸੀ? ਜਿਸ ਨੇ ਇਹ 'ਸ਼ਬਦ ਗੁਰੂ ਉਚਾਰਨ ਕੀਤਾ ਸੀ ਉਹ ਆਪ ਗੁਰੂ ਹੈ ਸੀ ਜਾਂ ਨਹੀਂ? ਜੇ 'ਸ਼ਬਦ' ਨੂੰ ਉਚਾਰਨ ਕਰਨ ਵਾਲਾ ਕੋਈ ਦੇਹਧਾਰੀ ਗੁਰੂ ਹੀ ਸੀ ਤਾਂ ਦੇਹਧਾਰੀ ਗੁਰੂ ਦਾ ਖੰਡਨ ਕਿਵੇਂ ਹੋ ਗਿਆ? ਜੇ ਸ਼ਬਦ ਦਾ ਅਰਥ ਹੈ ਸ੍ਰੀ ਗਰੰਥ ਸਾਹਿਬ ਅਤੇ ਇਸ ਨੂੰ ਗੁਰੂ ਨਾਨਕ ਨੇ ਗੁਰੂ ਮੰਨਿਆ ਸੀ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਦੋਬਾਰਾ ਗੁਰ ਗੱਦੀ ਕਿਉਂ ਦਿਤੀ?

ਕੀ ਦਸ ਗੁਰੂ ਸਾਹਿਬਾਨ ਦੇ ਵੇਲੇ 'ਸ਼ਬਦ' ਨੂੰ ਗੁਰੂ ਮੰਨਿਆ ਜਾਂਦਾ ਸੀ ਜਾਂ ਪ੍ਰਤੱਖ ਦੇਹਧਾਰੀ ਗੁਰੂ ਸਾਹਿਬਾਨ ਹੀ ਸਿੱਖਾਂ ਦੇ ਗੁਰੂ ਮੰਨੇ ਜਾਂਦੇ ਸਨ? ਜੇ ਉਦੋਂ 'ਸ਼ਬਦ' ਦੀ ਮੌਜੂਦਗੀ ਵਿਚ ਗੁਰੂ ਦੇਹਧਾਰੀ ਹੀ ਸਨ ਤਾਂ ਅਜ ਕਿਸ ਹੁਕਮ ਅਨੁਸਾਰ ਗੁਰੂ ਦੇਹਧਾਰੀ ਨਹੀਂ ਹੋ ਸਕਦਾ?

ਇਸ ਲੇਖੇ ਦੇਹਧਾਰੀ ਗੁਰੂ ਦਾ ਸਿਧਾਂਤ ਹੀ ਸਹੀ ਸਿਧਾਂਤ ਹੈ ਜੋ ਗੁਰਮਤ ਦੇ ਅਨਕੂਲ ਹੈ।

**ਪ੍ਰਸ਼ਨ ਨੰ: ੨** :—ਗੁਰੂ ਅਤੇ ਸੰਗਤ ਦਾ ਦਰਜ਼ਾ ਦਰਸਾਉਂਦਿਆਂ ਆਮ ਤੌਰ ਤੌਰ ਤੇ ਕਿਹਾ ਜਾਂਦਾ ਹੈ ਕਿ ਗੁਰੂ ਵੀਹ ਵਿਸਵੇ ਅਤੇ ਸੰਗਤ ਇਕੀਂ ਵਿਸਵੇ ਹੁੰਦੀ ਹੈ।

ਕੀ ਉਪਰੋਕਤ ਗੱਲ ਠੀਕ ਹੈ ? ਇਸ ਦੇ ਠੀਕ ਅਤੇ ਗਲਤ ਹੋਣ ਸਬੰਧੀ ਗੁਰਬਾਣੀ ਅਤੇ ਇਤਿਹਾਸ ਦੀ ਰੋਸ਼ਨੀ ਵਿਚ ਬਿਆਨ ਕਰੋ ?

**ਉੱਤਰ ਨੰ: ੨** :—ਇਹ ਤਾਂ ਠੀਕ ਹੈ ਕਿ ਗੁਰੂ ਵੀਹ ਵਿਸਵੇ ਹੁੰਦਾ ਹੈ ਜਿਸ ਦਾ ਭਾਵ ਹੈ ਕਿ ਗੁਰੂ ਸਰਬਾਂਗੀ ਪੂਰਨ ਹੁੰਦਾ ਹੈ। ਜਿਵੇਂ ਅਜਕਲ ਇਕ ਰੁਪਏ ਵਿਚ ਸੌ ਪੈਸਾ ਹੁੰਦਾ ਹੈ ਅਤੇ ਪਹਿਲਾਂ ਇਕ ਰੁਪਏ ਵਿਚ ਸੋਲਾਂ ਆਨੇ ਹੁੰਦੇ ਸਨ। ਜੇ ਕਿਸੇ ਗੱਲ ਨੂੰ ਪੂਰੀ ਤਰ੍ਹਾਂ ਠੀਕ ਦੱਸਣਾ ਹੋਵੇ ਤਾਂ ਕਿਹਾ ਜਾਂਦਾ ਹੈ ਕਿ ਇਹ ਸ਼ਤ ਪ੍ਰਤੀਸਤ ਜਾਂ ਸੌ ਫ਼ੀਸਦੀ ਠੀਕ ਹੈ। ਇਸ ਤਰ੍ਹਾਂ ਪਹਿਲਾਂ ਕਿਹਾ ਜਾਂਦਾ ਸੀ ਕਿ ਇਹ ਗੱਲ ਸੋਲਾਂ ਆਨੇ ਠੀਕ ਹੈ ਭਾਵ ਪੂਰੀ ਹੈ ਇਸੇ ਤਰ੍ਹਾਂ ਹੀ ਇਕ ਵਿਘੇ ਵਿਚ ਕੁਲ ਵੀਹ ਵਿਸਵੇ ਹੁੰਦੇ ਹਨ ਅਤੇ ਸਨ ਤਾਂ ਕਿਸੇ ਨੂੰ ਪੂਰਨ ਦਸਣ ਵਾਸਤੇ ਇਹੋ ਮੁਹਾਵਰਾ ਵਰਤਿਆ ਜਾਂਦਾ ਸੀ ਕਿ ਇਹ ਵੀਹ ਵਿਸਵੇ ਹੀ ਠੀਕ ਹੈ ਭਾਵ ਪੂਰਨ ਸਹੀ ਹੈ। ਇਸ ਵਾਸਤੇ ਗੁਰੂ ਬਾਰੇ ਕਿਹਾ ਜਾਂਦਾ ਹੈ ਕਿ ਗੁਰੂ ਵੀਹ ਵਿਸਵੇ ਹੈ ਭਾਵ ਗੁਰੂ ਪੂਰਨ ਅਤੇ ਹਰ ਪੱਖੋਂ ਪੂਰਨ ਹੈ।

ਬਾਕੀ ਰਹੀ ਗੱਲ ਸੰਗਤ ਦੇ ਇਕੀ ਵਿਸਵੇ ਹੋਣ ਦੀ ਸੋ ਇਹ ਵੀ ਠੀਕ ਹੀ ਹੈ, ਪਰ ਸੰਗਤ ਉਹੀ ਹੁੰਦੀ ਹੈ ਜਿਸ ਵਿਚ ਗੁਰੂ ਵੀ ਹੋਵੇ। ਜਿਵੇਂ ਜੇ ਲਾੜਾ ਨਾ ਹੋਵੇ ਤਾਂ ਉਹ ਜੰਞ ਨਹੀਂ ਹੁੰਦੀ ਕੇਵਲ ਬੰਦਿਆਂ ਦਾ ਇਕੱਠ ਹੀ ਹੁੰਦਾ ਹੈ। ਇਸੇ ਤਰ੍ਹਾਂ ਜੇ ਵਿਚ ਗੁਰੂ ਨਾ ਹੋਵੇ ਜਾਂ ਗੁਰੂ ਦੁਆਰਾ ਨਿਯੁਕਤ ਨੁਮਾਇੰਦਾ ਸਾਧੂ ਮਹਾਂਪੁਰਸ਼ ਨਾ ਹੋਵੇ ਤਾਂ ਉਹ ਭੀ ਸੰਗਤ ਨਾ ਹੋ ਕੇ ਕੇਵਲ ਬੰਦਿਆਂ ਦਾ ਇਕੱਠ ਹੀ ਹੁੰਦਾ ਹੈ। ਇਸ ਹਿਸਾਬ ਨਾਲ ਵੀਹ ਵਿਸਵੇ ਗੁਰੂ ਤੇ ਇਕ ਹਿੱਸਾ ਸੰਗਤ ਹੁੰਦੀ ਹੈ।

ਅਜ ਕਲ੍ਹ ਚੂੰਕਿ ਕੁਝ ਸਿੱਖ ਦੇਹਧਾਰੀ ਗੁਰੂ ਤੋਂ ਥਿੜਕ ਚੁੱਕੇ ਹਨ ਇਸ ਵਾਸਤੇ ਉਹ ਸੰਗਤ ਨੂੰ ਜਾਂ ਪੰਥ ਨੂੰ ਗੁਰੂ ਸਿੱਧ ਕਰਨ ਦੀ ਭਾਵਨਾ ਨਾਲ ਸੰਗਤ ਨੂੰ ਗੁਰੂ ਨਾਲੋਂ ਉਚਾ ਸਿੱਧ ਕਰਨ ਦੀ ਭਾਵਨਾ ਨਾਲ ਇਸ ਦਾ ਅਰਥ ਕਰਦੇ ਹਨ ਕਿ ਗੁਰੂ ਵੀਹ ਵਿਸਵੇ ਤੇ ਸੰਗਤ ਇਕੀਹ ਵਿਸਵੇ ਹੈ ਭਾਵ ਸੰਗਤ ਦਾ ਦਰਜਾ ਗੁਰੂ ਨਾਲੋਂ ਭੀ ਵੱਡਾ ਹੈ। ਪਰ ਅਸਲ ਗੱਲ ਹੈ ਕਿ ਉਹ ਆਪ ਭੀ ਇਸ ਗਲ ਨੂੰ ਵਾਸਤਵ ਵਿਚ ਉਕਾ ਹੀ ਨਹੀਂ ਮੰਨਦੇ। ਜੋ ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਹਨ ਉਹ ਤਾਂ ਗੁਰੂ ਜੀ ਦੇ ਆਉਂਦਿਆਂ ਸਾਰ ਸਾਰੀ ਸੰਗਤ ਨੂੰ ਉਠ

ਕੇ ਗੁਰੂ ਦਾ ਸਤਿਕਾਰ ਕਰਦੇ ਹਨ ਪਰ ਜਿਹੜੇ ਸਿੱਖ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਮੰਨਦੇ ਹਨ ਉਹ ਵੀ ਸਵਾਰਾ ਸਾਹਿਬ ਆਉਂਦਾ ਵੇਖ ਕੇ ਸਾਰੀ ਸੰਗਤ ਉਠ ਖਲੋਂਦੀ ਹੈ। ਜੇ ਗੁਰੂ ਗਰੰਥ ਸਾਹਿਬ ਨਾਲੋਂ ਸੰਗਤ ਦਾ ਦਰਜਾ ਵੱਡਾ ਹੈ ਭਾਵ ਸੰਗਤ ਇਕੀ ਵਿਸਵੇ ਹੈ ਤਾਂ ਸੰਗਤ ਨੂੰ ਵੇਖ ਕੇ ਗੁਰੂ ਨੂੰ ਉਠ ਕੇ ਖੜੇ ਹੋਣਾ ਚਾਹੀਦਾ ਹੈ ਪਰ ਇਸ ਤਰ੍ਹਾਂ ਨਾ ਪਹਿਲਾਂ ਕਦੀ ਹੋਇਆ ਤੇ ਨਾ ਹੀ ਅਜ ਹੁੰਦਾ ਹੈ ਤਾਂ ਸਿੱਧ ਹੋਇਆ ਕਿ ਸਦਾ ਗੁਰੂ ਦਾ ਦਰਜ਼ਾ ਹੀ ਸੰਗਤ ਨਾਲੋਂ ਵੱਡਾ ਹੁੰਦਾ ਹੈ।

ਗੁਰਬਾਣੀ ਵਿਚ ਲਿਖਿਆ ਹੈ—

"ਜਹ ਸਤਿਗੁਰ ਤਹਾਂ ਸਤਿ ਸੰਗਤ ਬਨਾਈ।"

ਪਰ ਇਹ ਕਿਤੇ ਭੀ ਨਹੀਂ ਲਿਖਿਆ ਕਿ ਜਿਥੇ ਸੰਗਤ ਹੈ ਉਹ ਵੀ ਕਿਸੇ ਗੁਰੂ ਨੂੰ ਬਣਾ ਸਕਦੀ ਹੈ।

ਇਕ ਇਤਿਹਾਸਕ ਘਟਨਾ ਹੈ ਕਿ ਦਸ਼ਮੇਸ਼ ਜੀ ਥੋੜ੍ਹੇ ਜਿਹੇ ਸਿੰਘਾਂ ਸਮੇਤ ਚਮਕੌਰ ਦੀ ਗੜ੍ਹੀ ਵਿਚ ਵੈਰੀਆਂ ਦੇ ਘੇਰੇ ਅੰਦਰ ਆ ਗਏ ਸਨ। ਸਿੰਘ ਮਸਾਂ ਚਾਲੀ (੪੦) ਦੇ ਕਰੀਬ ਸਨ ਤੇ ਵੈਰੀਆਂ ਦੀਆਂ ਫੌਜਾਂ ਕਰੀਬ ਦਸ ਲੱਖ ਦੇ ਨੇੜੇ ਤੇੜੇ ਸਨ। ਅਜਿਹੀ ਹਾਲਤ ਵਿਚ ਵੈਰੀਆਂ ਉਤੇ ਜਿੱਤ ਪ੍ਰਾਪਤ ਕਰ ਸਕਣ ਬਾਰੇ ਤਾਂ ਸੋਚਿਆ ਭੀ ਨਹੀਂ ਸੀ ਜਾ ਸਕਦਾ ਅਤੇ ਸਿੰਘਾਂ ਦਾ ਸ਼ਹੀਦੀਆਂ ਪਾ ਜਾਣਾ ਵੀ ਨਿਸ਼ਚਿਤ ਹੀ ਸੀ। ਸਾਰਾ ਸਾਰ ਵਿਚਾਰ ਕੇ ਸਿੰਘਾਂ ਨੇ ਗੁਰੂ ਜੀ ਅਗੇ ਪ੍ਰਾਰਥਨਾ ਕੀਤੀ ਕਿ ਗਰੀਬ ਨਿਵਾਜ ਕਿਸੇ ਤਰੀਕੇ ਨਾਲ ਆਪ ਇਥੋਂ ਬਚ ਕੇ ਨਿਕਲ ਜਾਵੋ। ਜੇ ਆਪ ਜੀ ਬਚ ਗਏ ਤਾਂ ਆਪ ਜਿਥੇ ਵੀ ਜਾਵੋਗੇ ਸਾਡੇ ਵਰਗੇ ਸਿੱਖ ਹੋਰ ਹਜ਼ਾਰਾਂ ਲਖਾਂ ਬਣਾ ਸਕੋਗੇ ਪਰ ਅਸੀਂ ਹਜ਼ਾਰਾਂ ਲੱਖਾਂ ਸਿਖ ਰਲ ਕੇ ਵੀ ਆਪ ਜੈਸਾ ਇਕ 'ਗੁਰੂ' ਨਹੀਂ ਬਣਾ ਸਕਾਂਗੇ। ਇਸ ਤਰ੍ਹਾਂ ਸਿੱਖਾਂ ਦੀ ਬੇਨਤੀ ਨੂੰ ਪਰਵਾਨ ਕਰਕੇ ਗੁਰੂ ਜੀ ਉਥੋਂ ਰਾਤ ਦੇ ਧੁੰਦਲਕੇ ਵਿਚ ਪਿਛਲੇ ਗੁਪਤ ਦਰਵਾਜ਼ੇ ਰਾਹੀਂ ਗੜ੍ਹੀ ਤੋਂ ਨਿਕਲ ਗਏ। ਇਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਹੀ ਵੀਹ ਵਿਸਵੇ ਹੈ ਸੰਗਤ ਕੇਵਲ ਇਕ ਵਿਸਵਾ ਹੀ ਹੈ। **ਗੁਰੂ ਨਾਲ ਮਿਲ ਕੇ ਸੰਗਤ ਇਕੀ ਵਿਸਵੇ** ਬਣਦੀ ਹੈ।

ਗੁਰਬਾਣੀ ਅੰਦਰ ਆਇਆ ਹੈ—

"ਗੁਰੂ ਸਮੁੰਦ ਨਦੀਂ ਸਭ ਸਿਖੀਂ ।
ਨਾਤੈ ਜਿੱਤ ਵਡਿਆਈ ।"

ਇਸ ਲੇਖੇ ਸਾਰੀਆਂ ਨਦੀਆਂ ਰਲ ਕੇ ਭੀ ਕਦੀ ਸਮੁੰਦਰ ਦੇ ਬਰਾਬਰ ਨਹੀਂ ਹੋ ਸਕਦੀਆਂ ਸਦਾ ਸਮੁੰਦਰ ਹੀ ਵੱਡਾ ਹੈ ਇਸ ਤਰ੍ਹਾਂ ਗੁਰੂ ਹੀ ਵੀਹ ਵਿਸਵੇ ਹੈ ਤੇ ਇਕ ਵਿਸਵਾ ਬਾਕੀ ਸੰਗਤ ਹੈ। ਅਤੇ ਸੰਗਤ ਉਹ ਹੀ ਹੁੰਦੀ ਹੈ ਜਿਸ ਵਿਚ ਸਤਿਗੁਰੂ ਹੋਵੇ ਕਿਉਂਕਿ ਗੁਰਬਾਣੀ ਅੰਦਰ ਆਇਆ ਹੈ—

ਸਤਿਗੁਰੂ ਬਾਝਹੁ ਸਚਿ ਸੰਗਤਿ ਨਾ ਹੋਈ ॥

(ਮਲਾਰ ਮਾ: ੩ ਪੰਨਾ ੧੦੬੮)

ਜੇ ਸੰਗਤ ਗੁਰੂ ਨਾਲੋਂ ਵੱਡੀ ਮੰਨੀ ਜਾਏ ਤਾਂ ਸੰਗਤ ਦਾ ਅਸਥਾਨ ਉਚਾ ਹੋਣਾ ਚਾਹੀਦਾ ਹੈ। ਪਰ ਦੇਹਧਾਰੀ ਗੁਰੂ ਨੂੰ ਨਾਂ ਮੰਨਣ ਵਾਲੇ ਵੀ ਸੰਗਤ ਨਾਲੋਂ ਸ੍ਰੀ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਹੀ ਉੱਚੀ ਥਾਂ ਕਰਦੇ ਹਨ ਜੋ ਸਿਧ ਕਰਦਾ ਹੈ ਕਿ ਗੁਰੂ ਹੀ ਵੀਹ ਵਿਸਵੇ ਹੈ ਅਤੇ ਸੰਗਤ ਇਕ ਹੀ ਵਿਸਵਾ ਹੈ।

**ਪ੍ਰਸ਼ਨ ਨੰ: ੩**—ਸੁਚ-ਸੰਜਮ ਅਤੇ ਸੋਧ ਮਰਿਆਦਾ ਦੀ ਮਹੱਤਤਾ ਅਤੇ ਆਵਸ਼ਕਤਾ ਗੁਰਬਾਣੀ ਅਤੇ ਇਤਿਹਾਸ ਦੀ ਰੋਸ਼ਨੀ ਵਿਚ ਬਿਆਨ ਕਰ ॥

**ਉੱਤਰ ਨੰ: ੩**—ਇਸ ਪ੍ਰਸ਼ਨ ਨੂੰ ਅਸੀਂ ਦੋ ਭਾਗਾਂ ਵਿਚ ਵੰਡ ਸਕਦੇ ਹਾਂ। ਪਹਿਲਾ 'ਸੁੱਚ-ਸੰਜਮ' ਤੇ ਦੂਜਾ ਭਾਗ ਹੈ 'ਸੋਧ ਮਰਿਆਦਾ' ਪਰ ਇਸ ਨੂੰ ਹੋਰ ਚੰਗੀ ਤਰ੍ਹਾਂ ਸਮਝਣ ਲਈ ਇਸਦੇ ਚਾਰ ਭਾਗ ਕੀਤੇ ਜਾ ਸਕਦੇ ਹਨ। ਸੁਚ-ਸੰਜਮ-ਸੋਧ ਅਤੇ ਮਰਿਆਦਾ। ਇਸ ਵਾਸਤੇ ਇਹਨਾਂ ਚਾਰਾਂ ਤੇ ਹੀ ਅਲੱਗ ਅਲੱਗ ਵਿਚਾਰ ਪੇਸ਼ ਕੀਤੀ ਜਾਂਦੀ ਹੈ।

ਜਿਵੇਂ ਨਦੀਆਂ ਨਾਲਿਆਂ ਦਾ ਪਾਣੀ ਸੁਭਾਵਕ ਹੀ ਸਮੁੰਦਰ ਵਲ ਨੂੰ ਪ੍ਰਵਾਹਿਤ ਹੁੰਦਾ ਰਹਿੰਦਾ ਹੈ। ਇਸੇ ਤਰ੍ਹਾਂ ਸਾਡੇ ਪ੍ਰਾਚੀਨ ਰਿਸ਼ੀਆਂ ਮੁਨੀਆਂ ਨੂੰ ਸਾਡੇ ਲਈ ਕੁਝ ਅਜਿਹੇ ਕਦਮ ਉਲੀਕੇ ਹਨ ਜਿਨ੍ਹਾਂ ਉਤੇ ਅਮਲ ਕਰਨ ਨਾਲ ਸਾਡੀ ਹਰ ਕਿਰਿਆ ਸੁਭਾਵਕ ਹੀ ਈਸ਼ਵਰ ਪ੍ਰਾਪਤੀ ਵਲ ਅਗਰਸਰ ਹੋਣ ਵਿਚ ਸਹਾਈ ਹੁੰਦੀ ਹੈ, ਇਹਨਾਂ ਕਰਮਾਂ ਦੀ ਜਦੋਂ ਵੀ ਅਵਹੇਲਨਾ ਹੁੰਦੀ ਹੈ ਜਾਂ ਇਸ ਤੋਂ ਲੋਕਾਂ ਦਾ ਵਿਸ਼ਵਾਸ ਉੱਠ ਜਾਂਦਾ ਹੈ ਤਾਂ ਈਸ਼ਵਰ ਅਵਤਾਰ ਧਾਰ ਕੇ ਕਿਸੇ ਮਹਾਂਪੁਰਖ ਦੇ ਰੂਪ ਵਿਚ ਜਾਂ ਗੁਰੂ ਰੂਪ ਵਿਸ ਪ੍ਰਗਟ

ਹੋ ਕੇ ਬਾਰ ਬਾਰ ਇਹਨਾਂ ਉਪਯੋਗੀ ਨਿਯਮਾਂ ਨੂੰ ਸਥਾਪਿਤ ਕਰਦਾ ਰਹਿੰਦਾ ਹੈ। ਇਹਨਾਂ ਨਿਯਮਾਂ ਵਿਚ ਹੀ ਉਪਰੋਕਤ ਚਾਰ ਨਿਯਮ ਵੀ ਹਨ ਜਿਨ੍ਹਾਂ ਦੀ ਮਹੱਤਤਾ ਇਸ ਤਰ੍ਹਾਂ ਹੈ—

**ਸੁਚ**—ਸੁਚ ਦਾ ਭਾਵ ਹੈ ਪਵਿੱਤਰਤਾ। ਇਸ ਦਾ ਸੰਬੰਧ ਕਿਸੇ ਧਰਮ ਵਿਸ਼ੇਸ਼ ਨਾਲ ਨਹੀਂ ਸਗੋਂ ਇਹ ਤਾਂ ਮਨੁਖ ਮਾਤਰ ਲਈ ਹੀ ਬਹੁਤ ਜ਼ਰੂਰੀ ਹੈ। ਸੁਚ ਦੋ ਪਰਕਾਰ ਦੀ ਹੁੰਦੀ ਹੈ ਇਕ ਬਾਹਰਲੀ ਤੇ ਦੂਜੀ ਅੰਦਰਲੀ, ਭਾਵੇਂ ਅੰਦਰਲੀ ਸੁਚ ਸਦਾ ਹੀ ਜ਼ਿਆਦਾ ਮੁਲਵਾਨ ਹੁੰਦੀ ਹੈ ਪਰ ਇਹ ਦੋਵੇਂ ਪਰਕਾਰ ਦੀ ਸੁਚ ਹੀ ਬਹੁਤ ਜ਼ਰੂਰੀ ਹੈ। ਬਾਹਰਲੀ ਸੁਚ ਨਾਲ ਅਸੀਂ ਕਿਸੇ ਦੂਸਰੇ ਦੇ ਰੋਗ ਅਤੇ ਪਾਪ ਪ੍ਰਮਾਣੂੰਆਂ ਨੂੰ ਆਪਣੇ ਅੰਦਰ ਪਰਵੇਸ਼ ਕਰਨ ਤੋਂ ਰੋਕ ਸਕਦੇ ਹਾਂ ਅਤੇ ਅੰਦਰਲੀ ਸੁਚ ਨਾਲ ਮਨ ਪਵਿੱਤਰ ਹੋ ਕੇ ਈਸ਼ਵਰ ਦੀ ਪ੍ਰਾਪਤੀ ਵਿਚ ਸਹਾਇਕ ਬਣ ਜਾਂਦਾ ਹੈ। ਹੁਣ ਇਸ ਦੋ ਪਰਕਾਰ ਦੀ ਸੁਚ ਤੇ ਵਖ ਵਖ ਵਿਚਾਰ ਪੇਸ਼ ਕੀਤੀ ਜਾਂਦੀ ਹੈ :—

**ਸ਼ਰੀਰ ਦੀ ਸੁਚ** :—ਸ਼ਰੀਰ ਦੀ ਸ਼ੁਧੀ ਨੂੰ ਭੀ ਅਸੀਂ ਦੋ ਪਰਕਾਰ ਨਾਲ ਬਿਆਨ ਕਰ ਸਕਦੇ ਹਾਂ :—

੧. ਮਲ ਮੂਤ ਅਤੇ ਹੋਰ ਨਾ ਛੂਹਣ ਲਾਇਕ ਪਦਾਰਥਾਂ ਨੂੰ ਜਦੋਂ ਛੂ ਲਿਆ ਜਾਏ ਤਾਂ ਮਿਟੀ ਆਦਿਕ ਨਾਲ ਹੱਥ ਮਾਂਜ ਕੇ ਜਲ ਨਾਲ ਧੋ ਕੇ ਉਸ ਨੂੰ ਸੁਚਿਆਂ ਕਰਨਾ ਜ਼ਰੂਰੀ ਹੁੰਦਾ ਹੈ। ਭਾਵੇਂ ਇਸ ਸਰੀਰ ਦੇ ਅੰਦਰ ਅਨੇਕ ਅਪਵਿੱਤਰ ਤੇ ਦੁਰਗੰਧਤ ਚੀਜ਼ਾਂ ਭਰੀਆਂ ਹੋਈਆਂ ਹਨ ਜਿਵੇਂ ਕਿ ਹੱਡ, ਮਾਸ, ਮਲ ਮੂਲ, ਚਰਬੀ, ਥੁਕ, ਖੰਘਾਰ, ਪਸੀਨਾ ਆਦਿਕ ਅਤੇ ਇਸ ਸਭ ਪਰਕਾਰ ਦੀ ਗੰਦਗੀ ਨੂੰ ਹੀ ਇਸ ਚਮੜੀ ਦੀ ਥੈਲੀ ਵਿਚ ਬੰਦ ਕੀਤਾ ਹੋਇਆ ਹੈ। ਕੇਵਲ ਏਨਾ ਹੀ ਨਹੀਂ ਸ਼ਗੋਂ ਅਸੀਂ ਜਦੋਂ ਅਨੇਕ ਪਰਕਾਰ ਦੇ ਪਵਿੱਤਰ ਪਦਾਰਥ ਖਾ ਕੇ ਇਸ ਥੈਲੀ ਅੰਦਰ ਪਾਂਦੇ ਹਾਂ ਤਾਂ ਥੋੜ੍ਹੀ ਦੇਰ ਪਿਛੋਂ ਹੀ ਉਹ ਪਵਿੱਤਰ ਪਦਾਰਥ ਅਤਿ ਦੁਰਗੰਧਤ ਅਤੇ ਅਪਵਿੱਤਰ ਹੋ ਕੇ ਵਿਸ਼ਟਾ ਦੇ ਰੂਪ ਵਿਚ ਬਦਲ ਜਾਂਦੇ ਹਨ।

ਗੁਰਬਾਣੀ ਅੰਦਰ ਆਇਆ ਹੈ :—

"ਅੰਨ ਦੇਵਤਾ ਪਾਣੀ ਦੇਵਤਾ ਬੈਸੰਤਰ ਦੇਵਤਾ ਲੂਨ

ਪੰਜਵਾਂ ਪਾਇਆ ਘ੍ਰਿਤੁ ਤਾਂ ਹੋਇਆ ਪਾਕ ਪਵਿਤੁ ॥
ਪਾਪੀ ਸਿਉ ਤਨ ਗਡੀਐ ਥੁਕਾਂ ਪਈਆਂ ਤਿਤੁ ॥"

ਭਾਵ ਇਹ ਕਿ ਅਤਿ ਪਵਿਤ੍ਰ ਪਦਾਰਥ ਭੀ ਜਦੋਂ ਇਸ ਸਰੀਰ ਦੇ ਅੰਦਰ ਜਾਂਦਾ ਹੈ ਤਾਂ ਉਹ ਇਤਨਾ ਅਪਵਿੱਤਰ ਹੋ ਕੇ ਬਾਹਰ ਆਉਂਦਾ ਹੈ ਕਿ ਜੋ ਕੋਈ ਉਸ ਪਾਸੋਂ ਲੰਘਦਾ ਹੈ ਉਹ ਥੁਕ ਕੇ ਨੱਕ ਮੂੰਹ ਅਗੇ ਕਪੜਾ ਰਖ ਕੇ ਹੀ ਲੰਘਦਾ ਹੈ ਕਿਉਂਕਿ ਉਹ ਦੁਰਗੰਧ ਯੁਕਤ ਤੇ ਘ੍ਰਿਣਤ ਹੁੰਦਾ ਹੈ। ਆਪਣੇ ਸਰੀਰ ਦੇ ਅੰਦਰ ਰਹਿਣ ਵਾਲੀ ਗੰਦਗੀ ਜਾਂ ਅਪਵਿੱਤਰਤਾ ਨੂੰ ਆਪਣੇ ਹੀ ਸਰੀਰ ਦੇ ਬਾਹਲੇ ਭਾਗ ਉਤੇ ਲੱਗੀ ਵੇਖਣਾ ਕੱਦੀ ਭੀ ਪਸੰਦ ਨਹੀਂ ਕਰਦਾ ਅਤੇ ਦੂਜੇ ਦੇ ਸਰੀਰ ਉਤੇ ਲੱਗੀ ਗੰਦਗੀ ਤਾਂ ਹੋਰ ਭੀ ਘ੍ਰਿਣਾ ਓਪਜਾਊ ਹੁੰਦੀ ਹੈ।

ਜਦੋਂ ਅਸੀਂ ਇਸ ਨੂੰ ਬਾਰੀਕੀ ਨਾਲ ਸਮਝਦੇ ਹਾਂ ਤਾਂ ਫਿਰ ਕਿਸੇ ਦੂਜੇ ਦੇ ਜੂਠੇ ਗਿਲਾਸ ਵਿਚ ਪਾਣੀ ਪੀਣ ਨੂੰ ਜੀਅ ਨਹੀਂ ਕਰਦਾ ਨਾ ਹੀ ਕਿਸੇ ਦੇ ਬਿਨਾ ਧੋਤੇ ਹੱਥਾਂ ਦੁਆਰਾ ਕੋਈ ਚੀਜ਼ ਲੈ ਕੇ ਖਾਣ ਨੂੰ ਮਨ ਮੰਨਦਾ ਹੈ। ਡਾਕਟਰ ਲੋਕ ਜਦੋਂ ਕਿਸੇ ਛੂਤ ਦੀ ਬੀਮਾਰੀ ਦੇ ਰੋਗੀ ਨੂੰ ਵੇਖਦੇ ਹਨ ਤਾਂ ਉਸੇ ਵਕਤ ਸਾਬਣ ਨਾਲ ਹੱਥ ਧੋ ਲੈਂਦੇ ਹਨ। ਇਹ ਉਹ ਹੀ ਭਾਵਨਾ ਹੈ ਜੋ ਸੁਚ ਦੀ ਮਹੱਤਤਾ ਨੂੰ ਦਰਸਾਉਂਦੀ ਹੈ।

ਅਜ ਸਮੇਂ ਦੇ ਪਰਭਾਵ ਨਾਲ ਸੁਚ ਵਲੋਂ ਬੜੀ ਅਣਗਹਿਲੀ ਵਰਤੀ ਜਾ ਰਹੀ ਹੈ। ਕਈ ਲੋਕ ਤਾਂ ਇਸ 'ਸੁਚ' ਨੂੰ ਵਹਿਮ ਦਸਣ ਲਗ ਪਏ ਹਨ ਤੇ ਮਹਾਂ ਪੁਰਸ਼ਾ ਦੇ ਵਾਕਾਂ ਦੇ ਜਾਂ ਗੁਰਬਾਣੀ ਦੇ ਅਰਥ ਭੀ ਆਪਣੀ ਮਨਮਰਜ਼ੀ ਦੇ ਕਰਕੇ ਬਾਣੀ ਨੂੰ ਭੀ ਆਪਣੀ ਮਤ ਦੇ ਅਨਕੂਲ ਬਨਾਣ ਦਾ ਜਤਨ ਕਰਦੇ ਹਨ ਤਾਂ ਕਿ ਉਹਨਾਂ ਨੂੰ ਬਾਣੀ ਦੇ ਅਨਕੂਲ ਹੋਣ ਦੀ ਖੇਚਲ ਨਾ ਕਰਨੀ ਪਵੇ।

ਅਜ ਕਲ੍ਹ ਕਿਸੇ ਨੂੰ ਛੋਹਣ ਵਿਚ ਤੇ ਇਕ ਦੂਜੇ ਦੇ ਪ੍ਰਮਾਣ ਦਾ ਆਦਰ ਪਰਦਾਨ ਕਰਨ ਵਿਚ ਕੋਈ ਹਰਜ ਨਹੀਂ ਸਮਝਿਆ ਜਾਂਦਾ ਜਦੋਂ ਕਿ ਗਰਭ-ਕਾਲ ਵਿਚ ਸੁਣੇ ਵੇਖੇ ਤੇ ਸਪਰਸ਼ ਕੀਤੇ ਹੋਏ ਪਦਾਰਥਾਂ ਦੇ ਪ੍ਰਮਾਣਾਂ ਦਾ ਪਰਭਾਵ ਮਾਤਾ ਦੇ ਗਰਭ ਅੰਦਰ ਬਚੇ ਉਤ ਪੈਂਦਾ ਪ੍ਰਤੱਖ ਹੁੰਦਾ ਹੈ ਅਤੇ ਇਸ ਨੂੰ ਸਭ ਮੰਨਦੇ ਭੀ ਹਨ ਉਹ ਕਿਸੇ ਪਰਕਾਰ ਦੀ ਛੂਤ ਛਾਤ ਦੀ ਸਦਾ ਨਿਖੇਧੀ ਕਰਦੇ ਹਨ ਜਿਸ ਦਾ ਕਾਰਨ

ਇਹੀ ਜਾਪਦਾ ਹੈ ਕਿ ਬੁਧੀ ਹੀ ਮਲੀਨ ਹੋ ਚੁੱਕੀ ਹੈ ਤੇ ਪਵਿੱਤਰਤਾ ਦੀ ਭਾਵਨਾ ਹੀ ਘਟ ਗਈ ਹੈ।

ਅਜ ਬਾਹਰਲੀ ਸਫ਼ਾਈ ਨੂੰ ਪਵਿੱਤ੍ਰਤਾ ਸਮਝਿਆ ਜਾਣ ਲਗ ਪਿਆ ਹੈ। ਪਵਿੱਤ੍ਰਤਾ ਅਤੇ ਸਵਛੱਤਾ (ਸਫ਼ਾਈ) ਵਿਚਲਾ ਸੂਖਮ ਅੰਤਰ ਭੁਲ ਹੀ ਗਿਆ ਹੈ। ਕਿਸੇ ਦੇ ਘਰ ਫਲੱਸ਼ ਟੱਟੀ ਹੋਵੇ ਅਤੇ ਉਹ ਭਾਂਵੇ ਸੰਗਮਰਮਰ ਦੀ ਬਣੀ ਹੋਵੇ ਉਸ ਨੂੰ ਅਸੀਂ ਸਵੱਛ ਤਾਂ ਮੰਨ ਸਕਦੇ ਹਾਂ ਪਰ ਉਹ ਪਵਿੱਤ੍ਰ ਕਦੀ ਭੀ ਨਹੀਂ ਹੁੰਦੀ ਅਤੇ ਚੌਕਾਂ ਪਵਿੱਤਰ ਹੁੰਦਾ ਹੈ ਭਾਂਵੇ ਉਸ ਵਿਚ ਮਿਟੀ ਨਾਲ ਪੋਚਾ ਪਾਇਆ ਹੁੰਦਾ ਹੈ। ਅਜ ਕਲ੍ਹ ਅਸੀਂ ਅੰਗਰੇਜ਼ਾਂ ਦੇ ਪਰਭਾਵ ਨੂੰ ਗ੍ਰਹਿਣ ਕਰਦੇ ਜਾ ਰਹੇ ਹਾਂ ਤੇ ਆਪਣੀ ਸਭਿਅਤਾ ਨੂੰ ਭੁੱਲ ਗਏ ਹਾਂ। ਅੰਗਰੇਜ਼ੀ ਬੋਲੀ ਵਿਚ ਪਵਿੱਤਰਤਾ ਲਈ ਤਾਂ ਕੋਈ ਸ਼ਬਦ ਹੈ ਹੀ ਨਹੀਂ ਉਹ ਕਿਸੇ ਚੀਜ਼ ਨੂੰ ਸਾਫ਼-ਸੁਥਰੀ ਮੁਤਬਰਕ ਪੂਜਣ ਯੋਗ ਆਦਿਕ ਤਾਂ ਮੰਨਦੇ ਹਨ ਪਰ ਪਵਿੱਤਰਤਾ ਨੂੰ ਉਹਨਾਂ ਦੇ ਕੋਸ਼ ਵਿਚ ਕੋਈ ਅਸਥਾਨ ਹੀ ਨਹੀਂ ਹੈ।

ਪੱਛਮ ਦਾ ਇਹ ਪਰਭਾਵ ਸਾਡੇ ਆਚਰਨ ਵਿਚ ਇਥੋਂ ਤਕ ਪਰਵੇਸ਼ ਕਰ ਗਿਆ ਹੈ ਕਿ ਅਸੀਂ ਮਿਟੀ ਰੇਤੇ ਆਦਿਕ ਨਾਲ ਹੱਥ ਮਾਂਜ ਕੇ ਧੋਣ ਨੂੰ ਜੰਗਲੀਪਨ ਜਾਂ ਅਸਭਿਅਤਾ ਸਮਝਣ ਲੱਗ ਗਏ ਹਾਂ ਅਤੇ ਹੱਥ ਸਾਬਣ ਨਾਲ ਧੋਣ ਵਿਚ ਵਡਿਆਈ ਸਮਝਦੇ ਹਾਂ ਜਦੋਂ ਕਿ ਸਾਬਣ ਵਿਚ ਗਊ ਮੱਝ ਆਦਿ ਜਾਨਵਰਾਂ ਦੀ ਚਰਬੀ ਦਾ ਪ੍ਰਯੋਗ ਆਮ ਹੋ ਗਿਆ ਹੈ। ਇਸੇ ਵਾਸਤੇ ਅਜ ਸੁਚ ਵਲੋਂ ਲਾਪ੍ਰਵਾਹੀ ਵਰਤੀ ਜਾਂਦੀ ਨਜ਼ਰ ਆਉਂਦੀ ਹੈ।

**ਸ਼ਰੀਰ ਦੀ ਅੰਦਰਲੀ ਸ਼ੁੱਧਤਾ :—**ਸ਼ਰੀਰ ਦੀ ਅੰਦਰਲੀ ਸ਼ੁਧਤਾ ਸ਼ੁਧ ਆਹਾਰ ਦਵਾਰਾ ਹੁੰਦੀ ਹੈ। ਆਹਾਰ ਜਾਂ ਭੋਜਨ ਸਵੱਛ ਅਤੇ ਪਵਿੱਤਰ ਅਸਥਾਨ ਉਤੇ ਅਸ਼ਨਾਨ ਕੀਤੇ ਹੋਏ ਵਿਅਕਤੀ ਦਵਾਰਾ ਸੁਚ ਦੇ ਨਿਯਮਾਂ ਅਨੁਸਾਰ ਹੀ ਤਿਆਰ ਕੀਤਾ ਹੋਇਆ ਹੋਣਾ ਚਾਹੀਦਾ ਹੈ ਪਰ ਇਸ ਨਾਲੋਂ ਭੀ ਜ਼ਿਆਦਾ ਆਹਾਰ ਦੀ ਸ਼ੁਧੀ ਲਈ ਵੇਖਣਾ ਚਾਹੀਦਾ ਹੈ ਕਿ ਜਿਸ ਅੰਨ ਦਵਾਰਾ ਭੋਜਨ ਤਿਆਰ ਕੀਤਾ ਜਾ ਰਿਹਾ ਹੈ ਇਹ ਅੰਨ ਕਿਤੇ ਪਾਪ ਦਵਾਰਾ ਕਮਾਏ ਹੋਏ ਧਨ ਨਾਲ ਖਰੀਦਿਆ ਹੋਇਆ ਤਾਂ ਨਹੀਂ ਹੈ ? ਇਸ ਬਾਰੇ ਗੁਰੂ ਨਾਨਕ ਜੀ ਨੇ ਇਕ ਸੁੰਦਰ ਉਦਾਹਰਣ

ਪੇਸ਼ ਕੀਤਾ ਸੀ ਕਿ ਕਿਰਤ ਕਮਾਈ ਦਵਾਰਾ ਖਰੀਦੇ ਗਏ ਕੋਧਰੇ ਦੀ ਰੋਟੀ ਉਹਨਾਂ ਭਾਈ ਲਾਲੋ ਦੇ ਘਰੋਂ ਖਾਣਾ ਪਸੰਦ ਕੀਤੀ ਸੀ ਪਰ ਪਾਪ ਨਾਲ ਕਮਾਏ ਧਨ ਦਵਾਰਾ ਤਿਆਰ ਕੀਤੀ ਖੀਰ ਤੇ ਪੂੜੇ ਆਦਿਕ ਖਾਣ ਤੋਂ ਸਾਫ਼ ਇਨਕਾਰ ਕਰ ਦਿਤਾ ਸੀ। ਕਿਉਂਕਿ ਮਲਕ ਭਾਗੋ ਦੀ ਕਮਾਈ ਗ਼ਲਤ ਸੀ।

ਅਜ ਕਲ ਏਹੋ ਜਿਹੀ ਸੁਚੀ ਕਿਰਤ ਨਾਲ ਕਮਾਇਆ ਧਨ ਬਹੁਤ ਘਟ ਪ੍ਰਾਪਤ ਹੁੰਦਾ ਹੈ। ਲੋਗ ਅਕਸਰ ਘਟ ਤੋਲ ਕੇ, ਮਿਲਾਵਟ ਕਰਕੇ—ਬਲੈਕ ਕਰਕੇ ਜਾਂ ਟੈਕਸਾਂ ਦੀ ਚੋਰੀ ਕਰਕੇ ਅਨੇਕ ਪਰਕਾਰ ਨਾਲ ਧਨ ਇਕੱਤਰ ਕਰਦੇ ਹਨ— ਰਿਸ਼ਵਤ ਲੈਣੀ ਤੇ ਰਿਸ਼ਵਤ ਦੇਣੀ ਤਾਂ ਇਕ ਆਮ ਰਿਵਾਜ ਬਣ ਗਿਆ ਹੈ ਇਸ ਲਈ ਕਿਸੇ ਭੀ ਈਸ਼ਵਰ ਪ੍ਰਾਪਤੀ ਦੇ ਲੋੜਵੰਦ ਨੂੰ ਸੁਚਾ ਭੋਜਨ ਮਿਲਣਾ ਅੱਜ ਕਠਨ ਹੋ ਰਿਹਾ ਹੈ ਤਾਂ ਹੀ ਸੁਚ ਧਰਮ ਵਰਗੇ ਅਤਿ ਜ਼ਰੂਰੀ ਨਿਯਮ ਵਲੋਂ ਲਾਪਰਵਾਹੀ ਦੀ ਪਰਵਿਰਤੀ ਵਧਦੀ ਜਾ ਰਹੀ ਹੈ। ਆਖਣ ਨੂੰ ਤਾਂ ਇਹ ਕਿਹਾ ਜਾਂਦਾ ਹੈ ਕਿ "ਸਤਿ ਤੇ ਅਹਿੰਸਾ ਦਵਾਰਾ ਕਮਾਇਆ ਹੋਇਆ ਇਕ ਪੈਸਾ ਪਾਪ ਅਤੇ ਹਿੰਸਾ ਦਵਾਰਾ ਕਮਾਏ ਹੋਏ ਲੱਖ ਰੁਪੈ ਨਾਲੋਂ ਚੰਗਾ ਹੈ। ਪਰ ਅਮਲ ਇਸ ਤੋਂ ਉਕਾ ਹੀ ਉਲਟ ਵੇਖਣ ਵਿਚ ਆਉਂਦਾ ਹੈ। ਇਹਨਾਂ ਕਾਰਨਾਂ ਕਰਕੇ ਹੀ ਸਮੇਂ ਦੇ ਪਰਭਾਵ ਨਾਲ ਅਜ ਸੁਚ ਦੀ ਮਹੱਤਤਾ ਤੋਂ ਲੋਗ ਬੇਮੁੱਖ ਹੋ ਰਹੇ ਹਨ।

**ਸੰਜਮ** :—ਸੰਜਮ ਨੂੰ ਅੰਗਰੇਜ਼ੀ ਵਿਚ ਡਸਿਪਲਿਨ ਕਹਿੰਦੇ ਹਨ। ਜਿਸ ਦਾ ਭਾਵ ਹੈ ਅਪਣੀ ਸ਼ਰੀਰਕ ਇੰਦਰੀਆਂ ਅਤੇ ਉਹਨਾਂ ਦੇ ਸੰਚਾਲਕ ਮਨ ਨੂੰ ਵਸ ਵਿਚ ਰਖ ਕੇ ਅਪਣੇ ਸਤਿਗੁਰੂ—ਬਜ਼ੁਰਗ ਜਾਂ ਨੇਤਾ ਦੇ ਹੁਕਮ ਦੀ ਪਾਲਨਾ ਕਰਨੀ ਸੰਜਮ ਤੋਂ ਬਗੈਰ ਤਾਂ ਕਿਸੇ ਭੀ ਨਿਯਮ ਦਾ ਪਾਲਣ ਕਰ ਸਕਣਾ ਅਸੰਭਵ ਹੀ ਹੋ ਜਾਂਦਾ ਹੈ ਸੋ ਇਸ ਦੀ ਮਹੱਤਤਾ ਦੇ ਸਭ ਹੀ ਕਾਇਲ ਹਨ।

**ਸੋਧ** :—ਸੋਧ ਦਾ ਅਰਥ ਹੈ ਹਰ ਕਰਮ ਨੂੰ ਸੋਧਣਾ। ਇਹ ਤਾਂ ਬਹੁਤ ਹੀ ਜ਼ਰੂਰੀ ਚੀਜ਼ ਹੈ। ਇਕ ਸਧਾਰਨ ਜੇਹੀ ਗੱਲ ਹੈ ਕਿ ਜੇ ਬਿਨਾਂ ਸੋਧਣ ਤੋਂ ਦਾਲ ਪਕਾਈ ਜਾਏ ਤਾਂ ਹੋ ਸਕਦਾ ਹੈ ਉਸ ਵਿਚ ਕੋਈ ਕੰਕਰ ਜਾਂ ਰੋੜਾ ਹੋਵੇ ਜਿਸ ਨਾਲ ਖਾਣ ਵਾਲੇ ਦਾ ਦੰਦ ਹੀ ਟੁੱਟ ਜਾਏ ਤੇ ਉਹ ਖੁਸ਼ ਹੋਣ ਦੀ ਬਜਾਏ ਰੋਣਾ ਕੁਰਲਾਣਾ ਸ਼ੁਰੂ ਕਰ ਦੇਵੇ।

ਬਿਨਾਂ ਸੋਧ ਦਾ ਧਿਆਨ ਰਖੇ ਜੇ ਕਟੋਰੀ (ਕੋਲੀ) ਕਿਸੇ ਐਸੀ ਥਾਂ ਤੇ ਰਖ ਦੇਂਦੇ ਹਾਂ ਜਿਥੇ ਗੰਦਗੀ ਲਗੀ ਹੈ ਪਰ ਸਾਨੂੰ ਦਿੱਸੀ ਨਹੀਂ ਫਿਰ ਉਹ ਕੋਲੀ ਥਾਲੀ ਵਿਚ ਰਖ ਲਈ ਹੈ ਤੇ ਉਸ ਤੋਂ ਬਾਦ ਉਸ ਥਾਲੀ ਵਿਚ ਪਲਟ ਕੇ ਉਹੋ ਦਾਲ ਸਬਜ਼ੀ ਖਾ ਲਈ ਹੈ ਤਾਂ ਕੀ ਉਹ ਗੰਦਗੀ ਅਨਜਾਣੇ ਹੀ ਸਾਡੇ ਅੰਦਰ ਨਹੀਂ ਚਲੀ ਜਾਵੇਗੀ ?

ਕਿਸੇ ਦੇ ਜੂਠੇ ਗਲਾਸ ਨੂੰ ਜੇ ਚੰਗੀ ਤਰ੍ਹਾਂ ਮਾਂਜ ਕੇ ਸੋਧ ਕੇ ਨਹੀਂ ਵਰਤਿਆ ਤਾਂ ਉਸ ਦੇ ਰੋਗ ਵਾਲੀ ਥੁਕ ਜਾਂ ਖੰਘਾਰ ਜੋ ਗਲਾਸ ਦੇ ਕਿਨਾਰੇ ਤੇ ਅਛੋਪਲੇ ਹੀ ਲਗਾ ਰਹਿ ਗਿਆ ਹੈ ਤਾਂ ਕੀ ਉਸ ਗਲਾਸ ਵਿਚ ਪਾਣੀ ਜਾਂ ਦੁਧ ਪੀਣ ਵਾਲੇ ਦੇ ਅੰਦਰ ਰੋਗ ਪੈਦਾ ਨਹੀਂ ਕਰੇਗਾ ? ਭਾਵ ਇਹ ਹੈ ਕਿ ਸੋਧ ਤਾਂ ਬਹੁਤ ਹੀ ਜ਼ਰੂਰੀ ਹੈ ਤੇ ਇਸ ਵਲੋਂ ਬੇਧਿਆਨੀ ਕਰਨੀ ਅਨੇਕ ਦੁਖਾਂ ਦਾ ਕਾਰਨ ਹੈ।

**ਮਰਿਆਦਾ :**—ਮਰਿਆਦਾ ਤੋਂ ਭਾਵ ਹੈ ਸਤਿਗੁਰੂ ਜੀ ਦਵਾਰਾ ਅਥਵਾ ਬਜ਼ੁਰਗਾਂ ਮਹਾਂਪੁਰਸ਼ਾਂ ਦਵਾਰਾ ਪਰਚਲਤ ਕੀਤੇ ਰਸਮੋ ਰਿਵਾਜ਼ ਅਤੇ ਜੀਵਨ ਨੂੰ ਸੁਚਾਰੂ ਰੂਪ ਵਿਚ ਬਤੀਤ ਕਰਨ ਲਈ ਨਿਯਮਾਂ ਉਤੇ ਚਲਣਾ ਤੇ ਸ਼ਰਧਾ ਪੂਰਵਕ ਉਹਨਾਂ ਦੇ ਹੁਕਮਾਂ ਦੀ ਪਾਲਣਾ ਕਰਨੀ। ਇਸ ਤਰ੍ਹਾਂ ਗੁਰੂ ਦੀ ਮਰਿਆਦਾ ਅੰਦਰ ਰਹਿਣਾ ਹੀ ਗੁਰੂ ਸਿੱਖੀ ਹੈ ਇਸ ਨੂੰ ਭੰਗ ਕਰਨਾ ਕਦੀ ਸੁਖਦਾਇਕ ਨਹੀਂ ਹੋ ਸਕਦਾ ਦਸਮੇਸ਼ ਜੀ ਨੇ ਭੀ ਰਹਿਤ ਮਰਿਆਦਾ ਬਾਰੇ ਫ਼ਰਮਾਇਆ ਹੈ :—

ਜਾ ਕੀ ਰਹਿਤ ਨਾ ਜਾਣੀਐ ਗੁਰ ਮੰਤ੍ਰ ਨਾਹੀ ਚੀਤ ॥
ਤਾ ਕਾ ਭੋਜਨ ਖਾਇਕੈ ਵਿਸਰੇ ਹਰਿ ਸਿਉ ਪ੍ਰੀਤ ॥

ਅਤੇ

ਜਹਾਂ ਤਹਾ ਕਾ ਛਕੇ ਪ੍ਰਸਾਦਿ ॥
ਸਿਖ ਨਹੀਂ ਮੇਰਾ ਆਦਿ ਜੁਗਾਦਿ ॥

ਇਸ ਤਰ੍ਹਾਂ ਸੁਚ-ਸੰਜਮ ਤੇ ਸੋਧ ਮਰਿਆਦਾ ਦੀ ਮਹੱਤਤਾ ਤਾਂ ਹਰ ਮਨੁੱਖ ਲਈ ਹੀ ਜ਼ਰੂਰੀ ਹੈ।

**ਪ੍ਰਸ਼ਨ ਨੰ: ੪ :**—ਗੁਰੂ ਨਾਨਕ ਦੇਵ ਜੀ ਨਾਲ ਸਬੰਧਿਤ ਇਤਿਹਾਸ ਵਿਚ ਇਕ ਸਾਖੀ ਹੈ ਕਿ ਉਹਨਾਂ ਨੇ ਕੁਰਕਸ਼ੇਤਰ ਵਿਚ ਸੂਰਜ ਗ੍ਰਹਿਣ ਸਮੇਂ ਹਿਰਨ ਦਾ

ਮਾਸ ਰਿਝਣਾ ਧਰਿਆ ਸੀ। ਲੋਕਾਂ ਦੇ ਇਤਰਾਜ਼ ਦੇ ਜਵਾਬ ਵਿਚ ਗੁਰੂ ਜੀ ਨੇ "ਪਹਿਲੋਂ ਮਾਸੋ ਨਿੰਮਿਆ..." ਵਾਕ ਉਚਾਰਨ ਕੀਤਾ ਸੀ।"

ਕੀ ਇਸ ਘਟਨਾ ਨਾਲ ਮਾਸ ਖਾਣਾ ਯੋਗ ਸਿੱਧ ਹੁੰਦਾ ਹੈ ? 'ਪਹਿਲਾਂ ਮਾਸੋ ਨਿਮਿਆਂ' ਸ਼ਬਦ ਦਾ ਅਸਲ ਭਾਵ ਕੀ ਹੈ ?

**ਉਤਰ ਨੰ: ੪** :—ਗੁਰੂ ਨਾਨਕ ਜੀ ਨੇ ਜੋ ਸ਼ਬਦ ਉਚਾਰਨ ਕੀਤਾ ਹੈ "ਪਹਿਲਾਂ ਮਾਸੋ ਨਿਮਿਆ..." ਇਸ ਤੋਂ ਕਿਸੇ ਪਰਕਾਰ ਭੀ ਮਾਸ ਖਾਣਾ ਯੋਗ ਸਿੱਧ ਨਹੀਂ ਹੁੰਦਾ ਸਗੋਂ ਇਸ ਨਾਲ ਤਾਂ ਮਾਸ ਖਾਣ ਦੀ ਨਿਖੇਧੀ ਹੀ ਹੁੰਦੀ ਹੈ। ਇਤਿਹਾਸਕ ਸਾਖੀ ਹੈ ਕਿਸੇ ਰਾਜ ਕੁਮਾਰ ਨੇ ਹਿਰਨ ਦਾ ਸ਼ਿਕਾਰ ਮਾਰ ਲਿਆਂਦਾ ਸੀ ਤੇ ਉਹ ਗੁਰੂ ਨਾਨਕ ਜੀ ਦੇ ਹਜ਼ੂਰ ਆਇਆ ਸੀ। ਉਸ ਵੇਲੇ ਸੂਰਜ ਗ੍ਰਹਿਣ ਦਾ ਸਮਾਂ ਸੀ ਤੇ ਕੁਰਕਸ਼ੇਤਰ ਤੀਰਥ ਦਾ ਅਸਥਾਨ ਸੀ ਇਸ ਵਾਸਤੇ ਇਸ ਗੱਲ ਜੰਗਲ ਦੀ ਅੱਗ ਵਾਂਗੂੰ ਸਾਰੇ ਮੇਲੇ ਵਿਚ ਫੈਲ ਗਈ ਕਿ ਗੁਰੂ ਨਾਨਕ ਨੇ ਮਾਸ ਰਿਝਣਾ ਧਰਿਆ ਹੋਇਆ ਹੈ ਪਰ ਗੁਰੂ ਜੀ ਨੇ ਦੁਧ ਦੀ ਖੀਰ ਰਿਝਣੀ ਧਰ ਦਿਤੀ ਹੋਈ ਸੀ ਜਿਸ ਨੂੰ ਪੰਡਤਾਂ ਨੇ ਇਹੋ ਸਮਝਿਆ ਕਿ ਮਾਸ ਰਿਝ ਰਿਹਾ ਹੈ। ਉਹ ਗੁਰੂ ਜੀ ਦੁਆਲੇ ਇਕੱਠੇ ਆਣ ਹੋਏ ਤੇ ਲਗੇ ਚਰਚਾ ਕਰਨ ਕਿ ਮਾਸ ਖਾਣਾ ਤਾਂ ਅਤਿ ਪਾਪ ਹੈ ਅਤੇ ਆਪ ਇਸ ਕੁਕਰਮ ਵਲ ਕਿਉਂ ਪਰਵਿਰਤ ਹੋਏ ਹੋ ਤਾਂ ਗੁਰੂ ਜੀ ਨੇ ਉਹਨਾਂ ਨੂੰ ਸਮਝਾਇਆ ਕਿ ਪਹਿਲਾਂ ਮਾਸ ਵਿਚੋਂ ਰਿਸ ਕੇ ਹੀ ਵੀਰਜ ਆਉਂਦਾ ਹੈ ਤੇ ਫਿਰ ਇਹ ਮਾਸ ਰੂਪੀ ਗਰਭਾਸ਼ੇ ਵਿਚ ਇਸਥਿਤ ਹੁੰਦਾ ਹੈ। ਉਥੇ ਮਾਸ ਹੀ ਵਧ ਕੇ ਬੱਚਾ ਬਣਦਾ ਹੈ ਫਿਰ ਜਦ ਬੱਚਾ ਗਰਭ ਤੋਂ ਬਾਹਰ ਆਉਂਦਾ ਹੈ ਤਾਂ ਉਸ ਦੇ ਮੂੰਹ ਵਿਚ ਮਾਂ ਦਾ ਮੰਮਾ ਮਿਲਦਾ ਹੈ ਉਹ ਭੀ ਮਾਸ ਹੀ ਹੁੰਦਾ ਹੈ ਜਦ ਵੱਡਾ ਹੁੰਦਾ ਹੈ ਤਾਂ ਵਿਆਹ ਕਰਕੇ ਇਸਤਰੀ ਜੋ ਮਾਸ ਹੀ ਹੈ ਘਰ ਲੈ ਆਉਂਦਾ ਹੈ ਫਿਰ ਜੋ ਅਗੋਂ ਬਚੇ ਹੁੰਦੇ ਹਨ ਇਹ ਸਭ ਮਾਸ ਹੀ ਹੈ ਸਾਡਾ ਮੂੰਹ ਮਾਸ ਦਾ ਹੈ ਜੀਭ ਭੀ ਮਾਸ ਹੀ ਹੈ ਆਦਿਕ ਇਹ ਜੋ ਸਾਰਾ ਜੀਊਂਦਾ ਮਾਸ ਹੈ ਕੀ ਇਹ ਮੰਦਾ ਹੈ ? ਅਤੇ ਬਾਹਰ ਦਾ ਮਾਸ ਜੋ ਮੁਰਦਾਰ ਹੈ ਉਹ ਚੰਗਾ ਹੈ ? ਮੂਰਖ ਲੋਕ ਪਤਾ ਨਹੀਂ ਕਿਉਂ ਬਾਹਰ ਦੇ ਮੁਰਦਾ ਮਾਸ ਵਲ ਧਿਆਨ ਕਰਦੇ ਹਨ ? ਇਸ ਤਰ੍ਹਾਂ ਗਿਆਨ ਕਰਨ ਉਪਰੰਤ ਗੁਰੂ ਜੀ ਨੇ ਉਸ ਦੇਗ ਵਿਚੋਂ ਖੀਰ ਕੱਢ ਕੇ ਵਰਤਾਈ ਤਾਂ ਸਭ ਦੀ ਤਸੱਲੀ ਹੋਈ। ਕਈ ਲੋਕ ਮਾਸ ਦੇ ਰਸੀਏ ਤੇ ਜੀਭ ਦੇ ਚਟਕੋਰੇ ਇਸ

ਸ਼ਬਦ ਨੂੰ ਮਾਸ ਖਾਣ ਲਈ ਯੋਗ ਸਮਝਦੇ ਹਨ ਜਦੋਂ ਕਿ ਗੁਰੂ ਜੀ ਨੇ ਮਾਸ ਰਿਝਣਾ ਧਰਿਆ ਹੀ ਨਹੀਂ ਸੀ ਜੇ ਮਾਸ ਰਿਝਣਾ ਧਰਿਆ ਹੁੰਦਾ ਤਾਂ ਉਹ ਖੀਰ ਕਿਵੇਂ ਬਣ ਜਾਂਦਾ ? ਕੀ ਅਜ ਦੀ ਸੋਚ ਸ਼ਕਤੀ ਇਹ ਮਨ ਸਕਦੀ ਹੈ ਕਿ ਹਿਰਨ ਦਾ ਮਾਸ ਖੀਰ ਬਣ ਗਿਆ ਸੀ ?

ਫਿਰ ਗੁਰੂ ਨਾਨਕ ਨਾਲ ਹੋਰ ਇਤਿਹਾਸਕ ਸਾਖੀਆਂ ਵੀ ਸਬੰਧਤ ਹਨ ਜੋ ਸਿਧ ਕਰਦੀਆਂ ਹਨ ਕਿ ਗੁਰੂ ਨਾਨਕ ਜੀ ਮਾਸ ਖਾਣ ਦੇ ਵਿਰੋਧੀ ਸਨ। ਦੇਵਲੂਤ ਤਾਂ ਮਾਸਾਹਾਰੀ ਸੀ ਜਦ ਉਸ ਨੇ ਸਤਿਗੁਰੂ ਜੀ ਅੱਗੇ ਮਾਸ ਭੇਟ ਕੀਤਾ ਤਾਂ ਉਹਨਾਂ ਉਸ ਨੂੰ ਸਵੀਕਾਰ ਨਾ ਕੀਤਾ ਫਿਰ ਉਸ ਨੇ ਫਲ ਸਬਜ਼ੀਆਂ ਲਿਆ ਕੇ ਭੇਟ ਕੀਤੀਆਂ ਤਾਂ ਗੁਰੂ ਨਾਨਕ ਜੀ ਨੇ ਇਸ ਸ਼ਰਤ ਤੇ ਪਰਵਾਨ ਕੀਤੀਆਂ ਕਿ :—

"ਪ੍ਰਥਮ ਤਜੋ ਆਮਿਖ ਕੋ ਖਾਨਾ"

ਪਹਿਲੋਂ ਮਾਸ ਖਾਨਾ ਤਿਆਗ ਤਾਂ ਹੀ ਤੇਰੀ ਕੋਈ ਚੀਜ਼ ਸਵੀਕਾਰ ਕੀਤੀ ਜਾ ਸਕਦੀ ਹੈ, ਜੇ ਗੁਰੂ ਜੀ ਮਾਸ ਖਾਣ ਦੇ ਸਮਰਥਕ ਹੁੰਦੇ ਤਾਂ ਉਸ ਵਲੋਂ ਮਾਸ ਭੇਟ ਨੂੰ ਹੀ ਕਿਉਂ ਨਾ ਸਵੀਕਾਰ ਕਰ ਲੈਂਦੇ ?

ਕਿਸੇ ਵੀ ਜਾਨਵਰ ਦਾ ਮਾਸ ਪ੍ਰਾਪਤ ਕਰਨ ਵਾਸਤੇ ਉਸ ਦਾ ਗਲ ਵੱਢਣਾ ਪੈਂਦਾ ਹੈ ਕਿਉਂਕਿ ਪੂਛਲ ਜਾਂ ਲੱਤ ਵੱਢਣ ਨਾਲ ਮਾਸ ਨਹੀਂ ਪ੍ਰਾਪਤ ਹੁੰਦਾ ਅਤੇ ਅਤੇ ਗੁਰੂ ਨਾਨਕ ਜੀ ਨੇ ਆਪਣੀ ਬਾਣੀ ਵਿਚ ਗਲ ਵੱਢਣ ਵਾਲਿਆਂ ਨੂੰ ਹਤਿਆਰਾ ਹੀ ਕਿਹਾ ਹੈ। ਯਥਾ :—"ਅਸੰਖ ਗਲ ਵੱਢ ਹਤਿਆ ਕਮਾਹਿ" ਇਸ ਤਰਾਂ ਸ੍ਰੀ ਗੁਰੂ ਨਾਨਕ ਜੀ ਦੇ ਆਸ਼ੇ ਅਨੁਸਾਰ ਮਾਸ ਖਾਣਾ ਸਿੱਧ ਹੋਣਾ ਤਾਂ ਕਿਤੇ ਰਿਹਾ ਸਗੋਂ ਮਾਸ ਖਾਣਾ ਅਤੀ ਪਾਪ ਹੀ ਸਿੱਧ ਹੁੰਦਾ ਹੈ।

**ਪ੍ਰਸ਼ਨ ਨੰ: ੫** :—ਗੁਰੂ ਅੰਗਦ ਦੇਵ ਦੀ ਨਾਲ ਸੰਬੰਧਤ ਇਕ ਸਾਖੀ ਲਿਖੀ ਹੋਈ ਸੁਣੀ ਜਾਂਦੀ ਹੈ ਕਿ ਉਹਨਾਂ ਦੇ ਲੰਗਰ ਵਿਚ ਮਾਸ ਬਣਦਾ ਸੀ।

ਗੁਰਬਾਣੀ ਅਤੇ ਇਤਿਹਾਸ ਦੇ ਆਧਾਰ ਤੇ ਇਸ ਗੱਲ ਦੇ ਠੀਕ ਜਾਂ ਗਲਤ ਹੋਣ ਦਾ ਨਿਰਣਾ ਕਰੋ।

**ਉਤਰ ਨੰ: ੫** :—ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਮਾਸ਼ ਬਣਦਾ ਸੀ ਇਹ ਉਕਾ ਹੀ ਮੰਨਣ ਯੋਗ ਨਹੀਂ ਹੈ। ਜੇ ਉਦੋਂ ਲੰਗਰ ਵਿਚ ਮਾਸ ਬਣਦਾ ਸੀ

ਤਾਂ ਉਸ ਤੋਂ ਬਾਦ ਕਿਸੇ ਗੁਰੂ ਦੇ ਲੰਗਰ ਵਿਚ ਮਾਸ ਕਿਉਂ ਨਾ ਬਣਿਆ ? ਜਦੋਂ ਕਿ ਅੱਜ ਮਾਸ ਬਾਰੇ ਇਤਨਾਂ ਜ਼ਿਆਦਾ ਪਰਚਾਰ ਹੋ ਜਾਣ ਉਪ੍ਰੰਤ ਵੀ ਕਿਸੇ "ਗੁਰੂ ਕੇ ਲੰਗਰ" ਵਿਚ ਮਾਸ ਨਹੀਂ ਬਣਦਾ ।

ਇਹ ਸਾਖੀ ਅਸਲ ਵਿਚ ਇਸਤਰਾਂ ਜਾਪਦੀ ਹੈ ਕਿ ਜਦ ਗੁਰੂ ਅਮਰਦਾਸ ਜੀ ਦਿਲੋਂ ਸ਼ਰਧਾ ਧਾਰ ਕੇ ਗੁਰੂ ਅੰਗਦ ਜੀ ਵਲ ਟੁਰੇ ਤਾਂ ਸੰਸਾਰੀ ਸੁਭਾ ਅਨੁਸਾਰ ਕਿਸੇ ਵਿਅਕਤੀ ਨੇ ਉਹਨਾਂ ਨੂੰ ਸ਼ਰਧਾ ਤੋਂ ਡਿੱਗਾਣ ਵਾਸਤੇ ਇਹ ਕਹਿ ਦਿਤਾ ਕਿ ਜਿਥੇ ਤੁਸੀਂ ਚਲੇ ਹੋ ਉਥੇ ਤਾਂ ਗੁਰੂ ਦੇ ਲੰਗਰ ਵਿਚ ਮਾਸ ਬਣਦਾ ਹੈ। ਇਹ ਸੁਣ ਕੇ ਅਮਰਦਾਸ ਜੀ ਅਸਮੰਜਸ ਵਿਚ ਪੈ ਗਏ ਕਿਉਂਕਿ ਉਹਨਾਂ ਨੇ ਆਪਣੀ ਉਮਰ ਦੇ ੭੦ ਸਾਲ ਵੈਸ਼ਨਵ ਬਿਰਤੀ ਵਿਚ ਹੀ ਲੰਘਾਏ ਸਨ ਤੇ ਮਾਸ ਨਾਲ ਉਹਨਾਂ ਨੂੰ ਦਿਲੋਂ ਹੀ ਘਿਰਣਾ ਸੀ। ਇਸਤਰਾਂ ਉਹ ਮਨ ਹੀ ਮਨ ਅਰਦਾਸ ਕਰਦੇ ਜਾਂਦੇ ਸਨ ਕਿ ਸਤਿਗੁਰੂ ਕਰੇ ਇਹ ਗੱਲ ਝੂਠ ਨਿਕਲੇ ਤੇ ਸੱਚੇ ਪਾਤਸ਼ਾਹ ਜੀ ਮੈਨੂੰ ਮਾਸ ਖਾਣ ਵਾਸਤੇ ਨਾ ਹੀ ਕਹਿਣ ਤਾਂ ਠੀਕ ਹੈ। ਜਦ ਅਮਰਦਾਸ ਜੀ ਉਥੇ ਪੁਜੇ ਅਤੇ ਪੰਗਤ ਵਿਚ ਬਹਿ ਕੇ ਪ੍ਰਸ਼ਾਦਿ ਛਕਣ ਲਗੇ ਤਾਂ ਉਹਨਾਂ ਵੇਖਿਆ ਕਿ ਉਥੇ ਮਾਸ ਦੀ ਥਾਂ ਤੇ ਖੀਰ ਅਤੇ ਉਹ ਵੀ ਘਿਉ ਵਾਲੀ ਵਰਤਾਈ ਜਾ ਰਹੀ ਹੈ ਤਾਂ ਉਹਨਾਂ ਦੀ ਮਨ ਸੌ ਪ੍ਰਤੀਸ਼ਤ ਹੀ ਮੰਨ ਗਿਆ। ਅਤੇ ਉਹਨਾਂ ਦੀ ਤਸੱਲੀ ਹੋ ਗਈ। ਸ੍ਰੀ ਗਰੰਥ ਸਾਹਿਬ ਵਿਚ ਲਿਖਿਆ ਹੈ :—

"ਲੰਗਰ ਦੌਲਤ ਵੰਡੀਐ ਰਸੁ ਅੰਮ੍ਰਿਤ ਖੀਰ ਘਿਆਲੀ" ਜੇ ਕਦੀ ਲੰਗਰ ਵਿਚ ਮਾਸ ਬਣਦਾ ਹੁੰਦਾ ਤਾਂ ਖੀਰ ਦੀ ਥਾਂ ਮਾਸ ਵੰਡੀਐ ਲਿਖਿਆ ਜਾਣਾ ਸੀ। ਇਸਤਰਾਂ ਸਿੱਧ ਹੁੰਦਾ ਹੈ ਕਿ ਇਹ ਕਹਾਣੀ ਉੱਕਾ ਹੀ ਗ਼ਲਤ ਬਣਾਈ ਹੋਈ ਹੈ। ਤੇ ਇਹ ਜੀਭ ਦੇ ਚਟਖੋਰਿਆਂ ਵਲੋਂ ਆਖੇਪਕਾਰੀ ਹੈ।

ਇਤਿਹਾਸਕ ਤੌਰ ਤੇ ਵੀ ਇਹ ਕਹਾਣੀ ਗੁਰੂ ਆਸ਼ੇ ਦੇ ਉਲਟ ਹੈ, ਗੁਰੂ ਅੰਗਦ ਦੇਵ ਜੀ ਦਾ ਇਕ ਸਿੱਖ ਜਿਸ ਦਾ ਨਾਮ ਸ਼ੀਹਾਂ ਉਪਲ ਸੀ ਉਹ ਆਪਣੇ ਬੱਚੇ ਦੀਆਂ ਰੀਤਾਂ ਕਰਨ ਲਈ ਇਕ ਸੌ ਬਕਰਾ ਲੈ ਆਇਆ ਤਾਂ ਕਿ ਉਹ ਮਾਸ ਬਣਾ ਕੇ ਸਾਰੀ ਬਰਾਦਰੀ ਦੀ ਰੋਟੀ ਕਰੇਗਾ। ਇਹ ਵੇਖ ਕੇ ਸੱਚੇ ਪਾਤਸ਼ਾਹ ਜੀ ਬਹੁਤ ਨਾਰਾਜ਼ ਹੋਏ ਤੇ ਉਸ ਨੂੰ ਇਸਤਰਾਂ ਕਰਨ ਤੋਂ ਮਨ੍ਹਾ ਕਰ ਦਿਤਾ। ਜੇ ਕਦੀ ਗੁਰੂ ਜੀ ਦੇ ਲੰਗਰ ਵਿਚ ਮਾਸ ਬਣਦਾ ਹੁੰਦਾ ਤਾਂ ਗੁਰੂ ਜੀ ਨੇ ਉਹ ਬਕਰੇ ਆਪ

ਹੀ ਰਖ ਲੈਣੇ ਸੀ ਤਾਂ ਕਿ ਲੰਗਰ ਦੇ ਕਈ ਦਿਨ ਲੰਘ ਜਾਂਦੇ ਉਹ ਬਕਰੇ ਵਾਪਸ ਕਰਨ ਦੀ ਕੀ ਲੋੜ ਸੀ ? ਇਹ ਸਾਖੀ ਉੱਕਾ ਹੀ ਗਲਤ ਹੈ ਕਿ ਗੁਰੂ ਜੀ ਦੇ ਲੰਗਰ ਵਿਚ ਮਾਸ ਬਣਦਾ ਸੀ ।

**ਪ੍ਰਸ਼ਨ ਨੰ: ੬ :**—ਪੰਜ ਪਿਆਰਿਆਂ ਦੇ ਗੁਰੂ ਹੋਣ ਦੇ ਸਿਧਾਂਤ ਦੀ ਪੁਸ਼ਟੀ ਵਿਚ ਦਸਿਆ ਜਾਂਦਾ ਹੈ ਕਿ ਚਮਕੌਰ ਦੀ ਜੰਗ ਸਮੇਂ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਦੀ ਅਰਜ਼ ਤੇ ਚਮਕੌਰ ਦੀ ਗੜ੍ਹੀ ਛੱਡਣ ਤੋਂ ਇਨਕਾਰ ਕਰ ਦਿਤਾ ਤਾਂ ਪੰਜ ਪਿਆਰਿਆਂ ਨੇ ਗੁਰੂ ਰੂਪ ਵਿਚ ਸਤਿਗੁਰਾਂ ਨੂੰ ਹੁਕਮ ਕਰ ਦਿਤਾ ਕਿ ਉਹ ਗੜ੍ਹੀ ਛੱਡ ਜਾਣ । ਇਸ ਹੁਕਮ ਨੂੰ ਸਤਿਗੁਰੂ ਜੀ ਨੇ ਪਰਵਾਨ ਕੀਤਾ ।

ਇਤਿਹਾਸ ਦੇ ਆਧਾਰ ਤੇ ਉਪ੍ਰੋਕਤ ਘਟਨਾ ਦੀ ਪੜਚੋਲ ਕਰੋ ।

**ਉਤਰ ਨੰ: ੬ :**—ਸ੍ਰੀ ਗੁਰੂ ਦਸ਼ਮੇਸ਼ ਜੀ ਨੇ ਪੰਜ ਪਿਆਰਿਆਂ ਨੂੰ ਗੁਰ ਗੱਦੀ ਕਦੀ ਵੀ ਨਹੀਂ ਦਿਤੀ । ਚਮਕੌਰ ਦੀ ਗੜ੍ਹੀ ਵਿਚ ਵਪਰੀ ਘਟਨਾ ਇਸਤਰਾਂ ਹੈ ਕਿ ਵੈਰੀਆਂ ਦੀਆਂ ਫੌਜਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ ਤੇ ਗੜ੍ਹੀ ਅੰਦਰ ਘਿਰੇ ਹੋਏ ਸਿੰਘਾਂ ਦੀ ਗਿਣਤੀ ਬਹੁਤ ਘਟ ਸੀ । ਉਹਨਾਂ ਵਿਚੋਂ ਵੀ ਦੋਵੇਂ ਸਾਹਿਬਜ਼ਾਦੇ ਅਤੇ ਦੋ ਪਿਆਰੇ ਅਤੇ ਹੋਰ ਕਈ ਸਿੰਘ ਸ਼ਹੀਦ ਹੋ ਚੁੱਕੇ ਸਨ ਤਾਂ ਕੇਵਲ ਪੰਜ ਸੱਤ ਸਿੰਘ ਹੀ ਬਾਕੀ ਬਚੇ ਸਨ ਜਿਨ੍ਹਾਂ ਬਾਰੇ ਵੀ ਇਹ ਨਿਸ਼ਚਿਤ ਸੀ ਕਿ ਉਹ ਵੀ ਸ਼ਹੀਦੀਆਂ ਪਾ ਹੀ ਜਾਣਗੇ । ਬਹਾਦਰੀ ਨਾਲ ਮੁਕਾਬਲਾ ਕਰਦਿਆਂ ਨੂੰ ਸ਼ਾਮ ਹੋ ਗਈ ਤਾਂ ਸਿੱਖਾਂ ਨੇ ਸੱਚੇ ਪਾਤਸ਼ਾਹ ਜੀ ਅੱਗੇ ਅਰਜ਼ ਕੀਤੀ ਕਿ ਗਰੀਬ ਨਿਵਾਜ਼ ਆਉਣ ਵਾਲਾ ਸਮਾਂ ਪ੍ਰਤੱਖ ਦੱਸ ਰਿਹਾ ਹੈ ਕਿ ਇਥੋਂ ਬਚ ਕੇ ਨਿਕਲ਼ ਸਕਣਾ ਸੰਭਵ ਨਹੀਂ ਹੈ ਇਸ ਲਈ ਆਪ ਕ੍ਰਿਪਾ ਕਰੋ ਕਿਸੇ ਤਰ੍ਹਾਂ ਇਥੋਂ ਬਚ ਕੇ ਨਿਕਲ ਜਾਣ ਦਾ ਉਪਰਾਲਾ ਕਰੋ । ਸਾਡੀ ਬੇਨਤੀ ਹੈ ਕਿ ਜੇ ਆਪ ਜੀ ਬਚ ਕੇ ਨਿਕਲ ਗਏ ਤਾਂ ਆਪ ਜਿਥੇ ਵੀ ਜਾਵੋਗੇ ਸਾਡੇ ਵਰਗੇ ਹਜ਼ਾਰਾਂ ਲੱਖਾਂ ਸਿੱਖ ਹੋਰ ਤਿਆਰ ਕਰ ਲਵੋਗੇ ਪਰ ਸਾਡੇ ਵਰਗੇ ਹਜ਼ਾਰਾਂ ਲੱਖਾਂ ਸਿੱਖ ਰਲਕੇ ਵੀ ਆਪ ਜੀ ਵਰਗਾ ਕੋਈ ਗੁਰੂ ਨਹੀਂ ਬਣਾ ਸਕਦੇ ਇਸ ਵਾਸਤੇ ਆਪ ਸਾਡੀ ਬੇਨਤੀ ਪਰਵਾਨ ਕਰੋ ਤੇ ਐਸ ਵੇਲੇ ਰਾਤ ਦੇ ਧੁੰਦਲਦੇ ਵਿਚ ਗੜ੍ਹੀ ਵਿਚੋਂ ਨਿਕਲ ਜਾਣ ਦੀ ਕਿਰਪਾ ਕਰੋ । ਇਸ ਬਾਰੇ 'ਸੂਰਜ ਪਰਕਾਸ਼' ਗਰੰਥ ਵਿਚ ਲਿਖਿਆ ਹੈ :—

"ਪੰਚਹੁ ਸਿੰਘਨ ਹਾਥ ਜੋੜ ਕਰ ਰਾਵਰ ਚਰਨਨ ਅਰਪੋ ਸੀਸ ॥
ਹਮ ਜੈਸੇ ਤੁਮ ਕਹੁ ਜਨ ਲਾਖਹੁ ਹਮਕੋ ਤੁਮ ਏਕੈ ਜਗਦੀਸ਼ ॥
(ਰੁਤ ੯ ਅੱਸੂ ੪੧)

ਅਤੇ ਗੁਰਬਾਣੀ ਅੰਦਰ ਭੀ ਲਿਖਿਆ ਹੈ ਕਿ ਸਤਿਗੁਰੂ ਜਿਥੇ ਭੀ ਹੋਵੇਗਾ ਉਹ ਸਤਿਸੰਗਤ ਬਣਾ ਲੈਂਦਾ ਹੈ ਪਰ ਇਹ ਕਿਤੇ ਭੀ ਨਹੀਂ ਲਿਖਿਆ ਕਿ ਸੰਗਤ ਵੀ ਕਿਸੇ ਨੂੰ ਗੁਰੂ ਬਣਾ ਸਕਦੀ ਹੈ :—

"ਜਹ ਸਤਿਗੁਰ ਤਹ ਸੰਗਤਿ ਬਾਈ ।
ਬਿਨ ਸਤਿਗੁਰ ਸੰਗਤਿ ਕੋ ਨਾਹੀ ॥"

ਇਸ ਤਰ੍ਹਾਂ ਸਿਖਾਂ ਨੇ ਗੁਰੂ ਜੀ ਅਗੇ ਬੇਨਤੀ ਕੀਤੀ ਸੀ ਹੁਕਮ ਨਹੀਂ ਸੀ ਕੀਤਾ । ਹੁਕਮ ਕਰਨ ਵਾਲੀ ਗਲ ਤਾਂ ਅਜ ਕਲ੍ਹ ਦੀ ਨਵੀਨ ਘਾੜਤ ਹੈ ਕਿ ਉਹ ਕਿਸੇ ਤਰ੍ਹਾਂ ਪੰਜ ਪਿਆਰਿਆਂ ਨੂੰ ਗੁਰੂ ਸਿਧ ਕਰ ਸਕਣ ਪਰ ਫਿਰ ਭੀ ਉਹ ਕਦੀ ਕੋਈ ਘਟਨਾ ਨਹੀਂ ਦਸ ਸਕਦੇ ਕਿ ਉਸ ਤੋਂ ਬਾਦ ਕਦੀ ਭੀ ਪੰਜ ਪਿਆਰੇ ਗੁਰ ਗੱਦੀ ਉਤੇ ਬੈਠੇ ਹੋਣ ਤੇ ਗੁਰੂ ਗੋਬਿੰਦ ਸਿੰਘ ਜੀ ਉਹਨਾਂ ਦੀ ਸੇਵਾ ਵਿਚ ਕਦੀ ਉਪਸਥਿਤ ਹੋਏ ਹੋਣ ਸਗੋਂ ਇਤਿਹਾਸ ਇਹ ਹੀ ਦਸਦਾ ਹੈ ਕਿ ਗੁਰੂ ਜੀ ਪਲੰਘਪੁਰ ਬਿਰਾਜਦੇ ਤਾਂ ਪੰਜ ਪਿਆਰੇ ਉਹਨਾਂ ਦੀ ਸੁਰਖਸ਼ਾ ਲਈ ਪਹਿਰੇ ਤੇ ਹਾਜ਼ਰ ਰਹਿੰਦੇ ਸੀ ਤੇ ਜਦ ਗੁਰੂ ਜੀ ਘੋੜੇ ਉਪਰ ਸਵਾਰ ਹੁੰਦੇ ਤਾਂ ਪੰਜ ਪਿਆਰੇ ਉਹਨਾਂ ਦੀ ਅਰਦਲ ਵਿਚ ਨੰਗੇ ਪੈਰੀਂ ਅਗੇ ਅਗੇ ਪੈਦਲ ਚਲਦੇ ਸੀ । ਇਸ ਤਰ੍ਹਾਂ ਪੰਜ ਪਿਆਰਿਆਂ ਦੇ ਗੁਰੂ ਹੋਣ ਵਾਲੀ ਕੋਈ ਝਲਕ ਭੀ ਨਹੀਂ ਮਿਲਦੀ ।

ਇਥੇ ਚਮਕੋਰ ਦੀ ਗੜ੍ਹੀ ਵਿਚ ਹੀ ਆਪਣੀ ਸੂਰਤ ਨਾਲ ਮਿਲਦੀ ਜੁਲਦੀ ਸ਼ਕਲ ਵਾਲੇ ਇਕ ਸਿਖ ਸੰਤ ਸਿੰਘ ਜਾਂ ਸੰਗਤ ਸਿੰਘ ਨੂੰ ਆਪਣੀ ਜਿਗਾ ਕਲਗੀ ਤੇ ਪੋਸ਼ਾਕ ਪਹਿਣਾ ਦਿਤੀ ਗਈ ਤਾਂ ਕਿ ਵੈਰੀਆਂ ਨੂੰ ਤਸੱਲੀ ਬਨੀ ਰਹੇ ਤੇ ਭੁਲੇਖੇ ਵਿਚ ਰਹਿਣ ਕਿ ਗੁਰੂ ਜੀ ਗੜ੍ਹੀ ਵਿਚ ਹੀ ਹਨ ਪਰ ਗੁਰੂ ਜੀ ਭੇਸ ਬਦਲ ਕੇ ਪਿਛਲੇ ਗੁਪਤ ਦਰਵਾਜ਼ੇ ਰਾਹੀਂ ਨਿਕਲ ਗਏ ਤੇ ਜਾਂਦੇ ਜਾਂਦੇ ਫੌਜ ਵਿਚੋਂ ਲੰਘਦਿਆਂ ਤੋੜੀ ਮਾਰ ਕੇ ਕਹਿ ਦਿਤਾ "ਹਿੰਦੂਆਂ ਦਾ ਪੀਰ ਨਿਕਲ ਗਿਆ ਜੇ" ਜਿਸ ਨਾਲ ਉਹ ਅੰਧੇਰੇ ਵਿਚ ਆਪ ਹੀ ਇਕ ਦੂਜੇ ਉਤੇ ਤਲਵਾਰਾਂ ਚਲਾਨ ਲਗ

ਪਏ ਤੇ ਕਈ ਘਾਇਲ ਹੋ ਗਏ। ਜੇ ਕਦੀ ਗੁਰੂ ਜੀ ਨੇ ਪੰਜ ਪਿਆਰਿਆਂ ਨੂੰ ਗੁਰ ਗਦੀ ਦਿਤੀ ਹੁੰਦੀ ਤਾਂ ਫਿਰ ਉਹ ਆਪ ਗੜ੍ਹੀ ਵਿਚੋਂ ਨਿਕਲਨ ਸਮੇਂ ਇਹ ਕਿਉਂ ਕਹਿੰਦੇ ਕਿ "ਗੁਰੂ ਚਲਾ ਗਿਆ ਜੇ" ਜੋ ਗੁਰੂ ਸੀ ਉਹ ਤੇ ਸਚਮੁਚ ਨਿਕਲ ਗਿਆ ਅਤੇ ਜੋ ਸਿਖ ਸਨ ਉਹ ਹੀ ਬਾਕੀ ਗੜ੍ਹੀ ਵਿਚ ਰਹਿ ਗਏ ਸੀ। ਇਸ ਤਰ੍ਹਾਂ ਪੰਜ ਪਿਆਰੇ ਗੁਰੂ ਸਿਧ ਨਹੀਂ ਹੋ ਸਕਦੇ।

**ਪ੍ਰਸ਼ਨ ਨੰ: ੭** :—ਸ੍ਰੀ ਕੇਸਗੜ੍ਹ ਸਾਹਿਬ ਵਿਚ ਖਾਲਸਾ ਸਾਜਣ ਦੀ ਇਤਿਹਾਸਕ ਘਟਨਾ ਬਾਰੇ ਕਿਹਾ ਜਾਂਦਾ ਹੈ ਕਿ ਉਥੇ ਗੁਰੂ ਗੋਬਿੰਦ ਸਿੰਘ ਜੀ ਨੇ ਸੀਸ ਭੇਟ ਕਰਨ ਵਾਲੇ ਸਿਖਾਂ (ਪਿਆਰਿਆਂ) ਦੇ ਸਿਰਾਂ ਦੀ ਥਾਂ ਤੰਬੂ ਵਿਚ ਬਕਰੇ ਝਟਕਾਏ ਸਨ। ਕੀ ਤੁਸੀਂ ਇਸ ਗਲ ਨੂੰ ਮੰਨਦੇ ਹੋ ? ਜੇ ਨਹੀਂ ਤਾਂ ਕਿਉਂ ? ਆਪਣੇ ਕਥਨ ਦੇ ਹਕ ਵਿਚ ਗੁਰਬਾਣੀ ਅਤੇ ਇਤਿਹਾਸ ਦੇ ਪਰਮਾਣ ਦਿਓ।

**ਉਤਰ ਨੰ: ੭** :—ਅਸੀਂ ਇਸ ਗਲ ਨੂੰ ਕਦੀ ਭੀ ਨਹੀਂ ਮੰਨ ਸਕਦੇ ਕਿ ਗੁਰੂ ਜੀ ਨੇ ਸਿਖਾਂ ਦੇ ਸੀਸ ਮੰਗੇ ਹੋਣ ਪਰ ਸਿਖਾਂ ਦੀ ਥਾਂਵੇ ਬਕਰੇ ਝਟਕਾਏ ਹੋਣ ਅਤੇ ਉਹ ਭੀ ਗੁਪਤ ਰੂਪ ਵਿਚ ਤੰਬੂ ਅੰਦਰ ਜਾ ਕੇ ਕਿਉਂਕਿ ਇਹ ਕਰਮ ਗੁਰੂ ਜੀ ਦੇ ਆਚਰਨ ਦੇ ਅਨਕੂਲ ਨਹੀਂ ਹੈ। ਦਸ਼ਮੇਸ਼ ਜੀ ਨੇ ਜੋ ਜ਼ਫਰ ਨਾਮਾ ਔਰੰਗਜ਼ੇਬ ਵਲ ਲਿਖ ਕੇ ਭੇਜਿਆ ਸੀ ਉਸ ਵਿਚ ਉਹਨਾਂ ਲਿਖਿਆ ਹੈ :—

"ਹਮੂੰ ਮਰਦ ਬਾਇਅਦ ਸ਼ੁਵਦ ਸੁਖ਼ਨਵਰ ॥
ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ ॥"

ਭਾਵ ਮਰਦ ਉਹ ਹੁੰਦਾ ਹੈ ਜੋ ਬਚਨ ਦਾ ਪੱਕਾ ਹੋਵੇ ਅਜੇਹਾ ਨਾ ਹੋਵੇ ਕਿ ਉਸ ਦੇ ਮੂੰਹ ਵਿਚ ਕੁਝ ਹੋਰ ਹੋਵੇ ਅਤੇ ਉਸ ਦੇ ਢਿਡ ਵਿਚ ਕੁਝ ਹੋਰ ਹੋਵੇ ਭਾਵ ਆਖੇ ਕੁਝ ਹੋਰ ਅਤੇ ਕਰੇ ਕੁਝ ਹੋਰ ਅਤੇ ਇਸ ਤਰ੍ਹਾਂ ਦੇ ਮਨੁਖ ਨੂੰ ਸ੍ਰੀ ਗ੍ਰੰਥ ਸਾਹਿਬ ਅੰਦਰ ਭੀ 'ਕੱਚਾ' ਹੀ ਕਿਹਾ ਗਿਆ ਹੈ :—

"ਜਿਨਿ ਮਨ ਹੋਰ ਮੁਖ ਹੋਰ ਸੇ ਕਾਢੇ ਕਚਿਆ"

ਸੋ ਅਸੀਂ ਇਹ ਕਦੀ ਨਹੀਂ ਮਨ ਸਕਦੇ ਕਿ ਗੁਰੂ ਜੀ ਤੰਬੂ ਵਿਚ ਲਿਜਾ ਕੇ ਬਕਰੇ ਝਟਕਾਏ ਸਨ।

ਜੇ ਤੰਬੂ ਵਿਚ ਬਕਰੇ ਬੰਨੇ ਹੋਏ ਹੁੰਦੇ ਤਾਂ ਉਹ ਜ਼ਰੂਰ ਮੰਮਿਆਂਦੇ (ਬੋਲਦੇ)

ਅਤੇ ਸਿਖਾਂ ਨੂੰ ਜ਼ਰੂਰ ਪਤਾ ਲਗ ਜਾਂਦਾ ਕਿ ਤੰਬੂ ਵਿਚ ਬਕਰੇ ਬੱਧੇ ਹੋਏ ਹਨ। ਤੰਬੂ ਸਟੇਜ ਤੋਂ ਕੋਈ ਅੱਧਾ ਮੀਲ ਦੂਰ ਭੀ ਨਹੀਂ ਸੀ ਜੋ ਸੰਗਤਾਂ ਤੋਂ ਦੂਰ ਹੁੰਦਾ। ਪਰ ਇਹ ਗਲ ਹੈ ਹੀ ਝੂਠ ਕਿ ਗੁਰੂ ਜੀ ਨੇ ਬਕਰੇ ਝਟਕਾਏ ਸੀ।

ਜੇ ਸਚਮੁਚ ਗੁਰੂ ਜੀ ਨੇ ਸਿਖਾਂ ਦੀ ਜਗ੍ਹਾ ਬਕਰੇ ਝਟਕਾਏ ਸਨ ਤਾਂ ਕੋਈ ਇਹ ਕਿਵੇਂ ਕਹਿ ਸਕਦਾ ਹੈ ਕਿ ਸਿੰਘਾਂ ਦਾ ਜਨਮ ਕਿਰਪਾਨ ਦੀ ਧਾਰ ਵਿਚੋਂ ਹੋਇਆ ਸੀ ? ਫਿਰ ਸਿਖਾਂ ਦਾ ਜਨਮ ਤਾਂ ਝੂਠ ਕਪਟ ਤੋਂ ਹੋਇਆ ਮੰਨਣਾ ਪਏਗਾ ਅਤੇ ਕਿਰਪਾਨ ਦੀ ਧਾਰ ਥਲੇ ਵਿਚਾਰੇ ਬਕਰੇ ਹੀ ਆਏ ਸਨ ਸੋ ਇਹ ਕਹਿਣਾ ਕਿ ਗੁਰੂ ਜੀ ਨੇ ਬਕਰੇ ਝਟਕਾਏ ਸਨ ਨਾ ਕੇਵਲ ਝੂਠ ਹੈ ਸਗੋਂ ਸਿਖ ਧਰਮ ਨਾਲ ਅਨਿਆਏ ਹੈ।

ਇਕ ਸਮਕਾਲੀ ਇਤਿਹਾਸਕਾਰ ਦੀ ਡਾਇਰੀ ਵਿਚ ਤਾਂ ਇਹ ਭੀ ਲਿਖਿਆ ਸੀ ਕਿ ਗੁਰੂ ਜੀ ਨੇ ਸਾਰੀ ਸੰਗਤ ਦੇ ਸਾਹਮਣੇ ਹੀ ਵਾਰੀ ਵਾਰੀ ਪੰਜ ਸਿਖਾਂ ਦੇ ਸਿਰ ਝਟਕਾਏ ਸਨ ਤੇ ਫਿਰ ਬਿਨਾ ਘੋਖੇ ਹੀ ਜੋ ਸਿਰ ਹਥ ਆਇਆ ਅਤੇ ਜੋ ਧੜ ਸਾਮਣੇ ਆਇਆ ਉਸ ਉਤੇ ਲਾ ਕੇ ਪੰਜਾਂ ਨੂੰ ਹੀ ਸੁਰਜੀਤ ਕਰ ਦਿਤਾ ਸੀ। ਜੇ ਸਚਮੁਚ ਹੀ ਇਸ ਤਰ੍ਹਾਂ ਕੀਤਾ ਸੀ ਤਾਂ ਇਹ ਗਲ ਮਨਣਯੋਗ ਭੀ ਹੈ ਕਿਉਂਕਿ ਇਕ ਤਾਂ ਗੁਰਬਾਣੀ ਅੰਦਰ ਆਈ ਪੰਗਤੀ "ਸਤਿਗੁਰ ਮੇਰਾ ਮਾਰ ਜੀਵਾਲੈ" ਚਰਿਤਾਰਥ ਹੁੰਦੀ ਹੈ ਅਤੇ ਨਾਲੇ ਨਿਯਮ ਭੀ ਇਹੋ ਹੈ ਕਿ ਜਦੋਂ ਕਿਸੇ ਫਲਦਾਰ ਬੂਟੇ ਨੂੰ ਵਧੀਆ ਤੇ ਮੋਟਾ ਫਲ ਪ੍ਰਾਪਤ ਕਰਨ ਲਈ ਉਸ ਨੂੰ ਪਿਉਂਦ ਲਾਈ ਜਾਂਦੀ ਹੈ ਤਾਂ ਉਸ ਬੂਟੇ ਦਾ ਸਿਰ ਕਲਮ ਕਰਨਾ ਹੀ ਪੈਂਦਾ ਹੈ ਅਤੇ ਉਸ ਉਤੇ ਫਿਰ ਦੂਜੇ ਬੂਟੇ ਦਾ ਸਿਰ ਲਾਇਆ ਜਾਂਦਾ ਹੈ ਤਾਂ ਫਲ ਬਦਲ ਜਾਂਦਾ ਹੈ ਇਸ ਤਰ੍ਹਾਂ ਗੁਰੂ ਜੀ ਨੇ ਸਿਖੀ ਬੂਟੇ ਨੂੰ ਇਕ ਪਰਕਾਰ ਦੀ ਪਿਉਂਦ ਹੀ ਲਾਈ ਸੀ। ਬਕਰੇ ਨਹੀਂ ਸਨ ਝਟਕਾਏ। ਨਾ ਹੀ ਬਕਰਿਆਂ ਨੂੰ ਪਿਉਂਦ ਲਾਉਣ ਦੀ ਕੋਈ ਲੋੜ ਸੀ।

**ਪ੍ਰਸ਼ਨ ਨੰ: ੮** :—ਪੰਜ ਪਿਆਰਿਆਂ ਨੂੰ ਗੁਰੂ ਸਥਾਪਤ ਕਰਨ ਬਾਰੇ ਕੋਈ ਇਤਿਹਾਸਕ ਸਬੂਤ ਹੈ ਜਾਂ ਨਹੀਂ ?

ਕੀ ਪੰਜ ਪਿਆਰਿਆਂ ਦੇ ਗੁਰੂ ਹੁੰਦਿਆਂ ਦਸਮੇਸ਼ ਜੀ ਗੁਰੂ ਅਖਵਾਉਂਦੇ ਰਹੇ ?

ਉਤਰ ਨੰ: ੮ :—ਪੰਜ ਪਿਆਰਿਆਂ ਨੂੰ ਗੁਰੂ ਸਥਾਪਤ ਕਰਨ ਬਾਰੇ ਕੋਈ ਇਕ ਅੱਧਾ ਭੀ ਇਤਿਹਾਸਕ ਸਬੂਤ ਨਹੀਂ ਹੈ। ਪੰਜ ਪਿਆਰਿਆਂ ਨੂੰ ਗੁਰੂ ਸਿਧ ਕਰਨ ਲਈ ਅਜ ਕਲ੍ਹ ਜੋ ਦਲੀਲਾਂ ਘੜ ਕੇ ਇਤਿਹਾਸਾਂ ਵਿਚ ਲਿਖੀਆਂ ਜਾ ਰਹੀਆਂ ਹਨ ਉਹ ਉਕਾ ਹੀ ਥੋਥੀਆਂ ਅਤੇ ਨਿਰਮੂਲ ਹਨ। ਅਤੇ ਨਵੀਨ ਕਾਢ ਹਨ।

ਡਾ: ਗੰਡਾ ਸਿੰਘ ਇਹ ਦਲੀਲ ਲਿਖਦੇ ਹਨ ਕਿ ੧੭੫੬ ਬਿਕਰਮੀ ਨੂੰ ਜਦੋਂ ਗੁਰੂ ਜੀ ਨੇ ਅੰਮ੍ਰਿਤ ਤਿਆਰ ਕੀਤਾ ਪੰਜ ਪਿਆਰਿਆਂ ਨੂੰ ਛਕਾ ਕੇ ਉਹਨਾਂ ਅਗੇ ਗੋਡੇ ਟੇਕ ਕੇ ਉਹਨਾਂ ਤੋਂ ਅੰਮ੍ਰਿਤ ਦੀ ਮੰਗ ਕੀਤੀ ਤੇ ਅੰਮ੍ਰਿਤ ਛਕ ਕੇ ਗੁਰੂ ਚੇਲਾ ਤੇ ਚੇਲੇ ਗੁਰੂ ਬਣ ਗਏ। ਇਸੇ ਤਰ੍ਹਾਂ ਕਈ ਹੋਰ ਨਵੀਨ ਇਤਿਹਾਸਕਾਰ ਕਹਿੰਦੇ ਹਨ ਕਿ ਚਮਕੌਰ ਦੀ ਗੜ੍ਹੀ ਵਿਚ ਗੁਰੂ ਜੀ ਨੇ ਪੰਜ ਪਿਆਰਿਆਂ ਨੂੰ ਗੁਰ ਗਦੀ ਦਿਤੀ ਸੀ। ਅਤੇ ਸ਼੍ਰੋਮਣੀ ਗੁਰਦਵਾਰਾ ਪ੍ਰਬਧਕ ਕਮੇਟੀ ਦੇ ਸਿਖ ਇਤਿਹਾਸ ਰੀਸਰਚ ਬੋਰਡ ਵਾਲਿਆਂ ਨੇ ਮੇਹਰ ਸਿੰਘ ਕਾਨਪੁਰ ਵਾਲਿਆਂ ਦੀਆਂ ਚਿੱਠੀਆਂ ਦੇ ਜਵਾਬ ਵਿਚ ਲਿਖਿਆ ਹੈ ਕਿ ਕਤਕਸੁਦੀ ਪੰਜ ੧੭੬੫ ਬਿਕਰਮੀ ਨੂੰ ਨਾਂਦੇੜ ਵਿਖੇ ਪੰਜ ਪਿਆਰਿਆਂ ਨੂੰ ਸ੍ਰੀ ਗ੍ਰੰਥ ਸਾਹਿਬ ਦੀ ਤਾਬਿਆ ਗੁਰਮਤੇ ਸੋਧਣ ਦਾ ਅਧਿਕਾਰ ਦਿਤਾ ਸੀ। ਇਸ ਤਰ੍ਹਾਂ ਇਹਨਾਂ ਨਵੀਨ ਇਤਿਹਾਸਕਾਰਾਂ ਦੀਆਂ ਦਲੀਲਾਂ ਆਪਸ ਵਿਚ ਹੀ ਨਹੀਂ ਮਿਲਦੀਆਂ ਇਸ ਲਈ ਇਹ ਮੰਨਣਯੋਗ ਨਹੀਂ ਅਤੇ ਪ੍ਰਾਚੀਨ ਇਤਿਹਾਸ ਤਾਂ ਇਸ ਗਲ ਨੂੰ ਉਕਾ ਹੀ ਨਹੀਂ ਮੰਨਦੇ।

ਜੇ ਡਾ: ਗੰਡਾ ਸਿੰਘ ਦੀ ਥੋਥੀ ਦਲੀਲ ਅਨੁਸਾਰ ਜੇ ਸੱਚਮੁਚ ਗੁਰੂ ਗੋਬਿੰਦ ਸਿੰਘ ਜੀ ਪੰਜ ਪਿਆਰਿਆਂ ਦੇ ਚੇਲੇ ਬਣ ਗਏ ਸਨ ਅਤੇ ਪੰਜ ਪਿਆਰੇ ਉਹਨਾਂ ਦੇ ਗੁਰੂ ਬਣ ਗਏ ਸਨ ਤਾਂ ਕਿਸੇ ਨਾ ਕਿਸੇ ਇਤਿਹਾਸ ਵਿਚ ਕੁਝ ਇਹੋ ਜਿਹਾ ਲਿਖਿਆ ਮਿਲਦਾ ਕਿ ਪੰਜ ਪਿਆਰੇ ਸਿੰਘਾਸਨ ਤੇ ਬਿਰਾਜਦੇ ਸਨ ਤੇ ਗੁਰੂ ਗੋਬਿੰਦ ਸਿੰਘ ਜੀ ਉਹਨਾਂ ਦੀ ਸੇਵਾ ਵਿਚ ਤਤਪਰ ਰਹਿੰਦੇ ਸੀ। ਪਰ ਇੰਜ ਕਦੀ ਨਹੀਂ ਹੋਇਆ ਸਦਾ ਪੰਜ ਪਿਆਰੇ ਹੀ ਗੁਰੂ ਜੀ ਦੀ ਸੇਵਾ ਵਿਚ ਰਹੇ ਹਨ ਤੇ ਹਰ ਹੁਕਮ ਦੀ ਪਾਲਣਾ ਕਰਦੇ ਸੀ। ਹਕੂਮਤ ਅਤੇ ਪਹਾੜੀ ਰਾਜਿਆ ਨੇ ਵੈਰ ਗੁਰੂ ਜੀ ਨਾਲ ਹੀ ਨਿਭਾਇਆ ਸੀ ਪੰਜ ਪਿਆਰਿਆਂ ਨਾਲ ਨਹੀਂ। ਸਿੱਖਾਂ ਨੇ

ਬੇਦਾਵਾ ਵੀ ਗੁਰੂ ਜੀ ਨੂੰ ਲਿਖ ਕੇ ਦਿੱਤਾ ਸੀ ਪੰਜ ਪਿਆਰਿਆਂ ਨੂੰ ਨਹੀਂ ਸੀ ਦਿੱਤਾ ਅਤੇ ਉਹ ਬੇਦਾਵਾ ਫਾੜਿਆਂ ਵੀ ਸ੍ਰੀ ਦਸਮੇਸ਼ ਨੇ ਹੀ ਸੀ ਪੰਜ ਪਿਆਰਿਆਂ ਨੇ ਨਹੀਂ। ਇਤਆਦਿਕ ਅਨੇਕ ਹੀ ਘਟਨਾਵਾਂ ਦੱਸੀਆਂ ਜਾ ਸਕਦੀਆਂ ਹਨ ਕਿ ਜੋ ਸਿਧ ਕਰਦੀਆਂ ਹਨ ਕਿ ਗੁਰੂ ਤਾਂ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਨ ਅਤੇ ਪੰਜ ਪਿਆਰੇ ਉਹਨਾਂ ਦੇ ਸਿਦਕੀ ਸਿੱਖ ਸਨ ਅਤੇ ਉਹਨਾਂ ਦੀ ਗੁਰੂ ਵਾਲੀ ਸਥਿਤੀ ਕਦੀ ਵੀ ਨਹੀਂ ਸੀ ਤੇ ਨਾ ਹੀ ਅੱਜ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਦਾ ਹੀ ਗੁਰੂ ਅਖਵਾਂਦੇ ਰਹੇ ਹਨ ਅਤੇ ਪੰਜ ਪਿਆਰਿਆਂ ਨੂੰ ਜਦ ਗੁਰੂ ਗੱਦੀ ਮਿਲੀ ਹੀ ਨਹੀਂ ਤਾਂ ਉਹਨਾਂ ਦੇ ਗੁਰੂ ਹੁੰਦਿਆਂ ਗੁਰੂ ਗੋਬਿੰਦ ਸਿੰਘ ਜੀ ਦੇ ਗੁਰੂ ਅਖਵਾਣ ਵਾਲਾ ਪ੍ਰਸ਼ਨ ਹੀ ਗਲਤ ਹੈ। ਸਦਾ ਗੁਰੂ ਗੋਬਿੰਦ ਸਿੰਘ ਜੀ ਹੀ ਗੁਰੂ ਅਖਵਾਂਦੇ ਰਹੇ ਹਨ। ਤੇ ਗੁਰੂ ਸਨ।

**ਪ੍ਰਸ਼ਨ ਨੰः ੯** :— ੧੨ ਜਨਵਰੀ ਤੋਂ ੧੭ ਜਨਵਰੀ ੧੮੭੨ ਈ: ਦੇ ਸਮੇਂ ਵਿਚ ਕਿਸ ਕਿਸ ਥਾਂ ਤੇ ਨਾਮਧਾਰੀ ਸਿੰਘ ਸ਼ਹੀਦ ਹੋਏ।

—ਕਿਸ ਤਰੀਕੇ ਨਾਲ ਸ਼ਹੀਦ ਹੋਏ ?

—ਕਿਥੇ ਕਿਥੇ ਕਿੰਨੀ ਗਿਣਤੀ ਵਿਚ ਸ਼ਹੀਦ ਹੋਏ ?

—ਕਿਸ ਕਿਸ ਤਾਰੀਖਾਂ ਨੂੰ ਹੋਏ ?

**ਉਤਰ ਨੰः ੯** :—੧੨ ਅਤੇ ੧੩ ਜਨਵਰੀ ੧੮੭੨ ਨੂੰ ਕੋਈ ਸ਼ਹੀਦ ਨਹੀਂ ਹੋਇਆ ਉਸ ਤੋਂ ਬਾਅਦ ਸ਼ਹੀਦੀਆਂ ਦਾ ਵੇਰਵਾ ਇਸ ਤਰ੍ਹਾਂ ਹੈ :—

| ਤਾਰੀਖ | ਅਸਥਾਨ | ਸ਼ਹੀਦਾਂ ਦੀ ਗਿਣਤੀ | ਤੇ ਕਿਵੇਂ ਜਾਂ ਕਿਸ ਤਰ੍ਹਾਂ ਸ਼ਹੀਦ ਹੋਏ:— |
|---|---|---|---|
| ੧੪ ਜਨਵਰੀ | ਮਲੋਦ | ੨ ਸਿੰਘ | ਮਲੋਦ ਦੇ ਸਰਦਾਰ ਬਦਨ ਸਿੰਘ ਨੇ ਕਿਸੇ ਵੇਲੇ ਸ: ਹੀਰਾ ਸਿੰਘ ਨਾਲ ਵਾਅਦਾ ਕੀਤਾ ਹੋਇਆ ਸੀ ਕਿ ਉਹ ਲੋੜ ਪੈਣ ਤੇ ਉਹਨਾਂ ਦੀ ਮਦਦ ਕਰੇਗਾ। ਜਦ ਮਸ- |

ਤਾਨਿਆਂ ਨੇ ਮਲੇਰ ਕੋਟਲੇ ਦੇ ਬੁਚੜਾਂ ਨੂੰ ਖ਼ਤਮ ਕਰਨ ਦਾ ਪ੍ਰੋਗਰਾਮ ਬਣਾਇਆ ਤਾਂ ਉਹ ਸ੍ਰ: ਬਦਨ ਸਿੰਘ ਤੋਂ ਹਥਿਆਰ ਅਤੇ ਘੋੜੇ ਲੈਣ ਵਾਸਤੇ ਗਏ ਪਰ ਉਸ ਨੇ ਦੇਣ ਤੋਂ ਇਨਕਾਰ ਕਰ ਦਿੱਤਾ ਜਿਸ ਕਰਕੇ ਆਪਸ ਵਿਚ ਲੜਾਈ ਹੋ ਪਈ ਜਿਸ ਵਿਚ ਸ੍ਰ: ਬਦਨ ਸਿੰਘ ਜ਼ਖ਼ਮੀ ਹੋ ਗਿਆ ਤੇ ਉਸ ਦੇ ਤਿੰਨ ਆਦਮੀ ਮਾਰੇ ਗਏ ਇਸ ਝੜਪ ਵਿਚ ਦੋ ਨਾਮਧਾਰੀ ਸਿੰਘ ਸ਼ਹੀਦ ਹੋ ਗਏ ਸਨ ਤੇ ੪ ਫ਼ੱਟੜ ਹੋਏ ਸੀ।

੧੫ ਜਨਵਰੀ ਮਲੇਰ ਕੋਟਲਾ ੮ ਸਿੰਘ

ਮਲੇਰ ਕੋਟਲੇ ਬੁਚੜਾਂ ਪੁਰ ਹਮਲਾ ਕਰਨ ਸਮੇਂ ਮਲੇਰ ਕੋਟਲੇ ਦੀ ਪੁਲੀਸ ਤੇ ਫੌਜ ਨਾਲ ਡੱਟ ਕੇ ਲੜਾਈ ਹੋਈ ਇਸ ਵਿਚ ਕਈ ਮਲੇਰ ਕੋਟੀਏ ਮਾਰੇ ਗਏ ਇਸ ਸਮੇਂ ੭ ਸਿੰਘ ਸ਼ਹੀਦ ਹੋਏ ਸਨ ਤੇ ਇਕ ਹੋਰ ਸਿੰਘ ਜੋ ਜ਼ਿਆਦਾ ਜ਼ਖ਼ਮੀ ਸੀ ਉਸ ਨੂੰ ਸਿੰਘ ਆਪਣੇ ਨਾਲ ਨਹੀਂ ਸਨ

ਲਿਆ ਸਕੇ ਉਸ ਬਾਰੇ ਭਾਵੇਂ
ਇਹ ਨਿਸ਼ਚਤ ਤੌਰ ਨਹੀਂ
ਕਿਹਾ ਜਾ ਸਕਦਾ ਕਿ ਉਹ
ਕਦੋਂ ਤੇ ਕਿਵੇਂ ਸ਼ਹੀਦ
ਹੋਇਆ ਸੀ ਪਰ ਅਨੁਮਾਨ
ਇਹੋ ਦੱਸਦਾ ਹੈ ਕਿ ਉਹ ਵੀ
ਉਸੇ ਦਿਨ ਜਾਂ ਹੋਰ ਇਕ
ਅਧਾ ਦਿਨ ਬਾਦ ਸ਼ਹੀਦ
ਹੋ ਗਿਆ ਜਾਂ ਕਰ ਦਿੱਤਾ
ਗਿਆ ਹੋਵੇਗਾ ਇਸ ਲਈ
ਉਸ ਨੂੰ ਵੀ ੧੨ ਜਨਵਰੀ
ਦੇ ਸ਼ਹੀਦਾਂ ਵਿਚ ਹੀ ਗਿਣਤੀ
ਕਰ ਲਿਆ ਗਿਆ ਹੈ ਜਿਸ
ਨਾਲ ੧੫ ਜਨਵਰੀ ਦੇ
ਸ਼ਹੀਦਾਂ ਦੀ ਗਿਣਤੀ ੮ ਹੋ
ਗਈ ਹੈ ।

੧੬ ਜਨਵਰੀ ਨੂੰ ਕੋਈ ਸ਼ਹੀਦ ਨਹੀਂ ਹੋਇਆ ।

੧੭ ਜਨਵਰੀ ਨੂੰ ਮਲੇਰ ਕੋਟਲੇ ਦੀ ਪਰੇਡ ਗਰਾਊਂਡ ਜਿਸਨੂੰ ਅਜ ਕਲ੍ਹ ਕੂਕਿਆਂ ਦਾ ਰਕੜ ਸੱਦਿਆ ਜਾਂਦਾ ਹੈ ਉਥੇ ਕੁਲ ੫੦ (ਪੰਜਾਹ) ਨਾਮਧਾਰੀ ਸਿਘ ਸ਼ਹੀਦ ਹੋਏ ਸਨ । ਇਹਨਾਂ ਵਿਚੋਂ ੪੯ (ਉਨੰਜਾ) ਸਿੰਘ ਤਾਂ ਤੋਪਾਂ ਸਾਹਮਣੇ ਸੀਨਾ ਤਾਣ ਕੇ ਖਲੋ ਕੇ ਖਿੜੇ ਮਥੇ ਹਸਦੇ ਹਸਦੇ ਤੂੰਬਾ ਤੂੰਬਾ ਹੋ ਗਏ ਸਨ ।

ਇਕ ਪੰਜਾਹਵਾਂ ਨਾਮਧਾਰੀ ਸ਼ਹੀਦ ਜਿਸਦਾ ਨਾਮ ਬਿਸ਼ਨ ਸਿੰਘ ਸੀ ਕੇਵਲ ਬਾਰਾਂ ਸਾਲਾਂ ਦਾ ਛੋਟਾ ਬੱਚਾ ਸੀ । ਇਸ ਦੀ ਭੋਲੀ ਸ਼ਕਲ ਵੇਖ ਕੇ ਕਾਵਨ ਦੀ ਮੇਮ ਨੂੰ ਤਰਸ ਆ ਗਿਆ ਉਸ ਨੇ ਐਲ ਕਾਵਨ ਨੂੰ ਕਿਹਾ ਕਿ ਇਸ ਬੱਚੇ ਨੂੰ ਮੁਆਫ ਕਰ ਦੇਣਾ ਚਾਹੀਦਾ ਹੈ ਤਾਂ ਕਾਵਨ ਕਹਿਣ ਲਗਾ ਜੇ ਇਹ ਬੱਚਾ ਇਤਨਾ ਕਹਿ ਦੇਵੇ ਕਿ ਮੈਂ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ ਤਾਂ ਇਸ ਨੂੰ ਛੱਡ ਦਿਤਾ ਜਾਏਗਾ । ਇਹ ਸੁਣਦਿਆਂ ਹੀ ਉਹ ਬੱਚਾ ਰੋਹ ਵਿਚ ਆ ਗਿਆ ਅਤੇ ਉਛਲ ਕੇ ਉਸਨੇ ਕਾਵਨ ਦੀ ਦਾੜ੍ਹੀ ਨੂੰ ਅਜਿਹਾ ਹੱਥ ਪਾਇਆ ਕਿ ਹਥ ਉਦੋਂ ਹੀ ਛੁਟਿਆ ਜਦੋਂ ਪਾਸ ਖਲੋਤੇ ਸਿਪਾਹੀਆਂ ਨੇ ਉਸਦੇ ਟੁਕੜੇ ਟੁਕੜੇ ਕਰ ਦਿਤੇ । ਇਸ ਛੋਟੇ ਬੱਚੇ ਬਾਰੇ ਕਾਵਨ ਨੇ ਆਪਣੀ ਰਿਪੋਰਟ ਵਿਚ ਇਸਨੂੰ ਬੜਾ ਤਾਕਤਵਰ (Powerful) ਮੰਨਿਆ ਹੈ ਅਤੇ ਕਿਹਾ ਹੈ ਕਿ ਉਸਨੇ ਮੇਰੀ ਦਾੜ੍ਹੀ ਨੂੰ ਇਤਨੇ ਜ਼ੋਰ ਨਾਲ ਖਿਚਿਆ ਕਿ ਮੇਰੇ ਪਰਾਣ ਨਿਕਲਦੇ ਨਜ਼ਰ ਆਏ ਅਤੇ ਜੇ ਕੋਲ ਖਲੋਤੇ ਸਿਪਾਹੀ ਉਸਨੂੰ ਤਲਵਾਰਾਂ ਨਾਲ ਕਤਲ ਨਾ ਕਰ ਦਿਦੇ ਤਾਂ ਪਤਾ ਨਹੀਂ ਕੀ ਹੋ ਜਾਂਦਾ ।

ਇਸ ਮਲੇਰ ਕੋਟਲੇ ਵਾਲੀ ਘਟਨਾ ਦੀ ਇਕ ਅੱਖੀਂ ਡਿੱਠੀ ਗਵਾਹੀ ਭੀ ਹੈ । ਇਹ ਮੌਕਿਆਂ ਦੇ ਗਵਾਹ ਜਾਂ ਪ੍ਰਤੱਖ ਦਰਸ਼ੀ ਹਨ । ਗਿਆਨੀ ਗਿਆਨ ਸਿੰਘ ਜੀ ਭਾਸ਼ਾ ਵਿਭਾਗ ਪੰਜਾਬ ਯੂਨੀਵਰਸਿਟੀ ਨੇ ਜੋ ਪੰਥ ਪਰਕਾਸ਼ ਛਾਪਿਆ ਹੈ ਉਸਦੇ ਪੰਨਾ ੫੧੮-੧੯ ਤੇ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਬੰਦਾ ਬਹਾਦਰ ਦੇ ਲੜਕੇ ਦੇ ਬਲੀਦਾਨ ਦਾ ਪ੍ਰਭਾਵ ਬਾਦਸ਼ਾਹ ਫਰਖਸ਼ੀਅਰ ਤੇ ਐਸਾ ਪਿਆ ਕਿ ਉਸ ਨੇ ਬੰਦਾਂ ਬਹਾਦਰ ਤੋਂ ਬਿਨਾਂ ਬਾਕੀ ਦੇ ਸਿੱਖ ਛੱਡ ਦਿਤੇ । ਗਿਆਨੀ ਜੀ ਲਿਖਦੇ ਹਨ ਕਿ ਇਹ ਸਭ ਕੁਝ ਤਾਂ ਕਿਤਾਬਾਂ ਵਿਚ ਲਿਖਿਆ ਹੈ ਪਰ ਜੋ ਆਪਣੀ ਅੱਖੀਂ ਡਿੱਠਾ ਉਹ ਲਿਖਦਾ ਹੈ—

ਦੋਹਰਾ—ਉਨ ਸਿੰਘਨ ਕਾ ਹਾਲ ਤੋ ਲਿਖਿਓ ਕਿਤਾਬਨ ਮਾਹਿ ॥
ਹਮ ਨਿਜ ਨੈਨਨ ਜੋ ਪਿਖਿਉ ਸੋ ਅਬ ਸਾਚ ਸੁਣਾਹਿ ॥

### ਚੋਪਈ

ਸੰਮਤ ਓਨੀ ਸੈ ਅਠਾਈ[1] ॥ ਕੂਕੇ ਸਿੰਘ ਮਿਲੇ ਤਬ ਆਈ ॥

(1) ਸੰਨ ਈ: ੧੮੭੨

ਜੋ ਬੁਚੜ ਗਊਆਂ ਥੇ ਮਾਰਤ ॥ ਤਿਨ ਕਉ ਸਿੰਘ ਭਏ ਬਿਦਾਰਤ ॥
ਜਬ ਸਿੰਘ ਸਾਠ ਕੁ ਪਕੜੇ ਗਏ ॥ ਫੜੇ ਮਲੇਰ ਕੋਟਲੇ ਅਏ ॥
ਉਨ ਹਿਤ ਹੁਕਮ ਅੰਗਰੇਜ਼ੀ ਆਇਉ ॥ ਇਨ ਕੋ ਤੋਪਨ ਸੰਗ ਉਡਾਇਓ ॥
ਜਬ ਇਹ ਹੁਕਮ ਉਨੈ ਸੁਣਿ ਪਾਇਓ । ਖੁਸ਼ੀ ਭਏ ਅਤਿ ਹੀਆ ਹੁਲਸਾਇਓ ।
ਮੁਖ ਪਰ ਲਾਲੀ ਚੜ੍ਹੀ ਵਧੇਰੇ । ਗਾਵਤ ਗੁਰ ਕੇ ਸ਼ਬਦ ਉਚੇਰੇ ॥
ਦੀਵੇ ਪਰ ਜਿਉਂ ਆਏ ਪਤੰਗੇ । ਤਿਉਂ ਤੋਪਨ ਦਿਸ ਜਾਏ ਨਿਸ਼ੰਗੇ ॥
ਉਡੇ ਖੁਸ਼ੀ ਹੈ ਹੈ ਕਹ ਸਾਰੇ । ਜ਼ਰਾ ਨਾ ਕੀਨੇ ਪ੍ਰਾਣ ਪਿਆਰੇ ।
ਇਹ ਹਮ ਨੇ ਖੁਦ ਨੈਨ ਨਿਹਾਰੇ । ਦੇਖਤ ਥੇ ਜੋ ਲੋਗ ਅਪਾਰੇ ॥
ਤਿਨ ਕੀ ਦਿੜ੍ਹਤਾ ਧਨ ਉਚਾਰੇ । ਰਹੈ ਹੈਰਾਨ ਤਿਨੈ ਪਿਖ ਸਾਰੇ ॥

(ਪੰਥ ਪ੍ਰਕਾਸ਼ ਪੰਨਾ ੫੧੮-੧੯ ਭਾਸ਼ਾ ਵਿਭਾਗ ਪੰਜਾਬ)

ਇਸ ਤੋਂ ਉਪਰੰਤ ੧੮ ਜਨਵਰੀ ਨੂੰ ਓਥੇ ਮਲੇਰ ਕੋਟਲੇ ਦੇ ਰਕੜ ਵਿਚ ਹੀ ਬਾਕੀ ਬਚੇ ੧੬ ਸਿੰਘ ਨਾਮਧਾਰੀਆਂ ਨੂੰ ਭੀ ਉਸੇ ਤਰ੍ਹਾਂ ਤੋਪਾਂ ਸਾਹਮਣੇ ਸ਼ਹੀਦ ਕੀਤਾ ਗਿਆ । ਇਸ ਦਿਨ ਇਕ ਹੋਰ ਘਟਨਾ ਵਾਪਰੀ ਸੀ । ਇਹਨਾਂ ਸੋਲ੍ਹਾਂ ਸਿੰਘਾਂ ਵਿਚ ਇਕ ਵਰਿਆਮ ਸਿੰਘ ਨਾਮ ਦਾ ਸਿੰਘ ਸੀ । ਇਹ ਮਹਾਰਾਜਾ ਪਟਿਆਲਾ ਦੀ ਰਿਸ਼ਤੇਦਾਰੀ ਨਾਲ ਸਬੰਧਤ ਸੀ ਤੇ ਇਸ ਦੀ ਕਿਸੇ ਤਰ੍ਹਾਂ ਸਿਫ਼ਾਰਸ਼ ਪਹੁੰਚ ਗਈ ਸੀ ਤਾਂ ਕਾਰਵਨ ਨੇ ਇਸ ਨੂੰ ਛੱਡ ਦੇਣ ਦਾ ਹੁਕਮ ਦੇ ਦਿਤਾ ਤੇ ਬਹਾਨਾ ਇਹ ਬਣਾਇਆ ਕਿ ਇਸ ਦਾ ਕੱਦ ਛੋਟਾ ਹੈ ਤੋਪ ਦਾ ਨਿਸ਼ਾਨਾ ਇਸ ਦੇ ਸੀਨੇ ਵਿਚ ਨਹੀਂ ਲਗ ਸਕਦਾ। ਇਹ ਸੁਣਦਿਆ ਹੀ ਵਰਿਆਮ ਸਿੰਘ ਖੇਤ ਵਿਚੋਂ ਢੀਮਾਂ ਇਕੱਠੀਆ ਕਰਕੇ ਉਪਰ ਖਲੋ ਗਿਆ ਤੇ ਕਹਿਣ ਲਗਾ ਹੁਣ ਤਾਂ ਨਿਸ਼ਾਨਾ ਲਗ ਸਕਦਾ ਹੈ । ਮੈਨੂੰ ਆਪਣੇ ਸਾਥੀਆਂ ਨਾਲੋਂ ਪਿਛੇ ਕਿਉਂ ਛਡਦਾ ਹੈਂ । ਬਿੱਲਿਆ ਚਲਾ ਤੋਪ । ਤਾਂ ਇਸ ਤਰ੍ਹਾਂ ਉਹ ਵੀ ਆਪਣੇ ਸਾਥੀਆਂ ਨਾਲ ਹਸਦਾ ਹੋਇਆ ਸ਼ਹੀਦ ਹੋ ਕੇ ਗੁਰੂ ਚਰਨਾਂ ਵਿਚ ਜਾ ਬਿਰਾਜਿਆ ।

ਇਹਨਾਂ ਹੀ ਤਰੀਖਾਂ ਅੰਦਰ ਚਾਰ ਸਿੰਘ ਸਿੰਘ ਹੋਰ ਕਾਲੇ ਪਾਣੀ ਭੇਜੇ ਗਏ ਸਨ ਜੋ ਕਦੀ ਵਾਪਸ ਨਹੀਂ ਪਰਤੇ ਇਸ ਵਾਸਤੇ ਉਹਨਾਂ ਚਾਰ ਸਿੰਘਾਂ ਨੂੰ ਵੀ ਇਹਨਾਂ ਸ਼ਹੀਦਾਂ ਦੀ ਗਿਣਤੀ ਵਿਚ ਲਿਆਂ ਕੁਲ ਗਿਣਤੀ ੮੦ (ਅੱਸੀ) ਹੋ ਜਾਂਦੀ ਹੈ । ਇਹ ਚਾਰ ਸਿੰਘ ਉਹ ਸਨ ਜੋ ਮਲੋਦ ਵਿਖੇ ਸ੍ਰ: ਬਦਨ ਸਿੰਘ ਦੇ ਆਦਮੀਆਂ ਨਾਲ ਲੜਦੇ ਹੋਏ ਜ਼ਖਮੀ (ਫੱਟੜ) ਹੋ ਗਏ ਸਨ ਤੇ ਆਪਣੇ

ਜਥੇ ਨਾਲੋਂ ਵਿਛੜ ਗਏ ਸਨ ਇਹਨਾਂ ਨੂੰ ਕਾਲੇ ਪਾਣੀ ਭੇਜ ਦਿਤਾ ਗਿਆ ਸੀ।

**ਪ੍ਰਸ਼ਨ ਨੰ: ੧੦**—ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੀ ਦੇ ਪ੍ਰਕਾਸ਼ ਦਿਵਸ, ਗੱਦੀ ਨਸ਼ੀਨੀ, ਅਨੰਦ ਕਾਰਜ ਅਤੇ ਜੋਤੀ ਜੋਤ ਸਮਾਉਣ ਦੀਆਂ ਬਿਕਰਮੀ ਈਸਵੀ ਤਰੀਖਾਂ ਲਿਖੋ।

**ਉੱਤਨ ਨੰ: ੧੦**—ਸ੍ਰੀ ਸਤਿਗੁਰੂ ਪ੍ਰਤਾਰ ਸਿੰਘ ਜੀ ਮਹਾਰਾਜ ਜੀ ਦਾ ਪ੍ਰਕਾਸ਼ ਸ੍ਰੀ ਭੈਣੀ ਸਾਹਿਬ ਵਿਖੇ ਪਿਤਾ ਸ੍ਰੀ ਗੁਰੂ ਹਰੀ ਸਿੰਘ ਜੀ ਅਤੇ ਮਾਤਾ ਜੀਵਨ ਕੋਰ ਜੀ ਦੇ ਗ੍ਰਿਹ ਵਿਖੇ ਚੇਤ ਵਦੀ ਤੀਜ ਸੰਮਤ ਬਿਕਰਮੀ ੧੯੪੬ ਤਦ ਅਨੁਸਾਰ ੧੮੮੯ ਈਸਵੀ ਨੂੰ ਹੋਇਆ ਸੀ।

**ਗੱਦੀ ਨਸ਼ੀਨੀ**—ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਅਵਤਾਰ ਧਾਰਿਆ ਸੀ ਉਸੇ ਦਿਨ ਹੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸੁਭਾਵਿਕ ਹੀ ਕਹਿ ਦਿਤਾ ਸੀ ਕਿ ਵੱਡੇ ਪ੍ਰਤਾਪ ਵਾਲਾ ਘਰ ਦਾ ਮਾਲਕ (ਭਾਵ ਪੰਥ ਦਾ ਵਾਲੀ) ਆ ਗਿਆ ਹੈ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਜੇਠ ਸੁਦੀ ੧੦ਵੀਂ ਸੰਮਤ ਬਿਕਰਮੀ ੧੯੬੩ ਤਦ ਅਨੁਸਾਰ ਈ: ਸੰਨ ੧੯੦੬ ਨੂੰ ਜੋਤੀ ਜੋਤ ਸਮਾਏ ਸੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਉਸੇ ਘੜੀ ਤੋਂ ਗੁਰ ਗੱਦੀ ਦੇ ਵਾਰਸ ਬਣੇ ਸੀ। ਭਾਵੇਂ ਆਪ ਉਸਤੋਂ ਅਗਲੇ ਦਿਨ ਸਵੇਰੇ ਆਸਾ ਦੀ ਵਾਰ ਦੇ ਭੋਗ ਉਪਰੰਤ ਜਿਸ ਵੇਲੇ ਪੰਜਵੇਂ ਅਖੰਡ ਪਾਠ ਦਾ ਭੋਗ ਪਾਇਆ ਗਿਆ ਸੀ ਤਾਂ ਟਿੱਕਾ ਹੀਰਾ ਸਿੰਘ ਮੁਨੀਆਂ ਅਤੇ ਬੀਰ ਸਿੰਘ ਚੁੰਨੀ ਨੇ ਸਿੰਘਾਸਨ ਵਿਛਾ ਕੇ ਅਰਜ ਕੀਤੀ ਸੀ ਤਾਂ ਸਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਗੁਰ ਗੱਦੀ ਪਰ ਸਸ਼ੋਭਿਤ ਹੋਏ ਸੀ।

**ਅਨੰਦ ਕਾਰਜ**—ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਨੰਦ ਕਾਰਜ ੨੫ (ਪੰਜੀ) ਸਾਲ ਦੀ ਆਯੂ ਵਿਚ ੧੩ ਪੋਹ ਸੰਮਤ ਬਿਕਰਮੀ ੧੯੭੧ ਨੂੰ ਤਦ ਖਨੁਸਾਰ ਸੰਨ ਈ: ੧੯੧੪ ਨੂੰ ਸ੍ਰੀ ਮਾਤਾ ਭੁਪਿੰਦਰ ਕੋਰ ਜੀ ਨਾਲ ਪਿੰਡ ਗਦੋਂ ਡੋਬ ਜਿਸ ਦਾ ਨਾਮ ਅਜ ਕਲ੍ਹ ਗੁਰੂ ਸਰ ਹੈ ਵਿਖੇ ਹੋਇਆਂ। ਮਾਤਾ ਭੁਪਿੰਦਰ ਕੋਹ ਜੀ ਦੀ ਆਯੂ ਉਸ ਵੇਲੇ ੧੬ ਸਾਲ ਦੀ ਸੀ।

(ਨੋਟ :—ਸੂਬਾ ਮੀਹਾਂ ਸਿੰਘ ਜੀ ਦੇ ਦੱਸਣ ਅਨੁਸਾਰ ਸੱਚੇ ਪਾਤਸ਼ਾਹ ਜੀ ਦਾ ਅਨੰਦ ਕਾਰਜ ੧੩ ਪੋਹ ਦੀ ਬਜਾਏ ੮ ਪੋਹ ਨੂੰ ਹੋਇਆ ਸੀ ਇਸ ਲਈ ਇਸ

ਬਾਰੇ ਹੋਰ ਪੜਤਾਲ ਕੀਤੀ ਜਾਣੀ ਚਾਹੀਦੀ ਹੈ ਪਰ ਜ਼ਿਆਦਾ ਤੋਰ ਤੇ ੧੩ ਪੋਹ ਹੀ ਮੰਨਿਆ ਗਿਆ ਹੈ)

**ਜੋਤੀ ਜੋਤ ਸਮਾਉਣਾ** :—ਸ੍ਰੀ ਸਤਿਗੁਰੂ ਪ੍ਰਾਪਤ ਸਿੰਘ ਜੀ ਭਾਦਰੋਂ ਦੀ ੫ ਅਤੇ ੬ ਦੀ ਵਿਚਕਾਰਲੀ ਰਾਤ ਨੂੰ ੧੨ ਵਜ ਕੇ ਪੰਜ ਮਿੰਟ ਤੇ ਸੰਮਤ ਬਿਕਰਮੀ ੨੦੧੬ ਤਦ ਅਨੁਸਾਰ ਸੰਨ ਈ: ੧੯੫੯ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਜੋਤੀ ਜੋਤ ਸਮਾਏ ਸੀ।

**ਪ੍ਰਸ਼ਨ ਨੰ: ੧੧** :—ਮਾਤਾ ਭੁਪਿੰਦਰ ਕੋਰ ਜੀ ਦੇ ਜੀਵਨ ਤੇ ਇਕ ਸੰਖੇਪ ਨੋਟ ਲਿਖੋ।

**ਉਤਰ ਨੰ ੧੧** :—ਸ੍ਰੀ ਮਾਤਾ ਭੁਪਿੰਦਰ ਕੋਰ ਦਾ ਜਨਮ ਕਤਕ ਦੀ ਪੂਰਨਮਾਸ਼ੀ ਸੰਮਤ ੧੯੫੫ ਬਿਕਰਮੀ ਨੂੰ ਪਿਤਾ ਸੁੰਦਰ ਸਿੰਘ ਜੀ ਤੇ ਮਾਤਾ ਰਾਮ ਕੋਰ ਜੀ ਦੇ ਗ੍ਰਿਹ ਵਿਖੇ ਹੋਇਆ ਸੀ। ਆਪ ਜੀ ਦੀ ਮਾਤਾ ਰਾਮ ਕੋਰ ਜੀ ਚੰਡੀ ਚਿਰਿਤ੍ਰ ਦਾ ਪਾਠ ਨਿਯਮ ਨਾਲ ਕਰਿਆ ਕਰਦੇ ਸੀ ਜਿਸ ਤੋਂ ਸੁਭਾਵਕ ਹੀ ਇਕ ਮਸਤਾਨੇ ਨੇ ਉਹਨਾਂ ਨੂੰ ਕਿਹਾ ਕਿ ਤੁਹਾਡੇ ਘਰ ਦੇਵੀ ਪ੍ਰਗਟ ਹੋਵੇਗੀ। ਜਦ ਇਹਨਾਂ ਦਾ ਜਨਮ ਹੋਇਆ ਤਾਂ ਮਾਤਾ ਪਿਤਾ ਨੇ ਇਹਨਾਂ ਦਾ ਨਾਮ 'ਵੀਰੋ' ਰਖਿਆ ਸੀ। ਜਦ ਇਹ ਪੰਜ ਸਾਲ ਦੀ ਆਯੂ ਵਿਚ ਆਪਣੀਆਂ ਸੇਹਲੀਆਂ ਨਾਲ ਝੂਲਾ ਝੂਲ ਰਹੇ ਸਨ ਤਾਂ ਇਕ ਸਾਧੂ ਕਿਹਾ ਕਿ ਇਸ ਬੀਬੀ ਨੂੰ ਕਦੀ ਭੁਲ ਕੇ ਵੀ ਫਿਟਕਾਰਨਾ ਨਹੀਂ ਨਾ ਹੀ ਕਦੀ ਮੰਦਾ ਬੋਲ ਬੋਲਣਾ ਕਿਉਂਕਿ ਇਸ ਦੇ ਮਸਤਕ ਦਾ ਤੇਜ਼ ਦਸਦਾ ਹੈ ਕਿ ਇਹ ਦੇਵੀ ਸ਼ਕਤੀਆਂ ਦੀ ਮਾਲਕ ਹੈ।

ਸ੍ਰ: ਸੁੰਦਰ ਸਿੰਘ ਜੀ ਨੇ ਉਦੋਂ ਹੀ ਮਨ ਵਿਚ ਧਾਰ ਲਿਆ ਸੀ ਕਿ ਇਹਨਾਂ ਦਾ ਅਨੰਦ ਕਾਰਜ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਸਾਹਬਜ਼ਾਦੇ (ਸਤਿਗੁਰੂ ਪ੍ਰਾਪਤ ਸਿੰਘ ਜੀ) ਨਾਲ ਕਰਨਾ ਹੈ ਪਰ ਉਹਨਾਂ ਦੇ ਸੰਬੰਧੀ ਇਸ ਗੱਲ ਤੇ ਰਜ਼ਾਮੰਦ ਨਹੀਂ ਸਨ। ਉਹਨਾਂ ਇਹਨਾਂ ਦੀ ਮੰਗਣੀ ਹੋਰ ਥਾਂ ਤੇ ਕਰ ਦਿਤੀ ਪਰ ਅਖੀਰ ਜਿਸ ਲੜਕੇ ਨਾਲ ਮੰਗਣੀ ਕੀਤੀ ਗਈ ਸੀ ਉਸ ਨੇ ਇਨਕਾਰ ਕਰ ਦਿਤਾ ਤਾਂ ਫਿਰ ਸ੍ਰ: ਸੁੰਦਰ ਜੀ ਦੀ ਮਨੋਕਾਮਨਾ ਪੂਰੀ ਹੋਈ ਅਤੇ ਇਹਨਾਂ ਦਾ ਅਨੰਦ ਕਾਰਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜ਼ੀ ਨਾਲ ਹੋ ਗਿਆ।

ਮਾਤਾ ਭੁਪਿੰਦਰ ਕੋਰ ਜੀ ਵਿਚ ਕਿਨੇ ਗੁਣ ਸੀ ਇਹਨਾਂ ਦੀ ਗਿਣਤੀ ਕਰਵਾਉਣ ਨਾਲੋਂ ਇਕ ਘਟਨਾ ਦਾ ਵਰਨਣ ਕਰ ਦੇਣਾ ਦੀ ਪ੍ਰਯਾਪਤ ਜਾਪਦਾ ਹੈ

ਕਿ ਜਦ ਮਾਤਾ ਭੁਪਿੰਦਰ ਕੌਰ ਜੀ ਜੋਤੀ ਜੋਤ ਸਮਾ ਗਏ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਅਜੇ ਜਵਾਨ ਹੀ ਸਨ ਤਾਂ ਉਹਨਾਂ ਦੇ ਮਾਤਾ ਜੀਵਨ ਕੌਰ ਜੀ ਨੇ ਉਹਨਾਂ ਨੂੰ ਮਜਬੂਰ ਕੀਤਾ ਕਿ ਉਹਨਾਂ ਦਾ ਹੋਰ ਅਨੰਦ ਕਾਰਜ ਕਰ ਦਿਤਾ ਜਾਵੇ ਪਰ ਸਤਿਗੁਰੂ ਜੀ ਇਸ ਗੱਲ ਤੇ ਰਜ਼ਾਮੰਦ ਨਾ ਹੋਏ । ਫਿਰ ਜਦ ਮਾਤਾ ਜੀਵਨ ਕੌਰ ਜੀ ਨੇ ਬਹੁਤ ਹੀ ਮਜਬੂਰ ਕੀਤਾ ਤਾਂ ਸਤਿਗੁਰੂ ਪ੍ਰਾਤਪ ਸਿੰਘ ਜੀ ਨੇ ਇਸ ਸ਼ਰਤ ਤੇ ਰਜ਼ਾਮੰਦੀ ਪ੍ਰਗਟ ਕੀਤੀ ਕਿ ਜੇ ਹੋਰ ਕੋਈ ਲੜਕੀ ਉਸਦੇ ਜਿੰਨੀ (ਭਾਵ ਮਾਤਾ ਭੁਪਿੰਦਰ ਕੌਰ ਜਿੰਨੀ) ਗੁਣਵਾਣ, ਸੁੰਦਰ ਤੇ ਸੁਸ਼ੀਲ ਮਿਲ ਸਕਦੀ ਹੈ ਤਾਂ ਮੈਂ ਅਨੰਦ ਕਰਵਾ ਲਵਾਂਗਾ । ਇਹ ਸੁਣ ਕੇ ਮਾਤਾ ਜੀਵਨ ਕੌਰ ਜੀ ਚੁਪ ਹੋ ਗਏ ਕਿਉਂਕਿ ਮਾਤਾ ਭੁਪਿੰਦਰ ਕੌਰ ਵਰਗੀ ਹੋਰ ਕੋਈ ਲੜਕੀ ਲੱਭ ਸਕਣੀ ਸੰਭਵ ਹੀ ਨਹੀਂ ਸੀ, ਉਹੋ ਜੇਹੇ ਤਾਂ ਉਹ ਆਪ ਹੀ ਸਨ ।

ਮਾਤਾ ਭੁਪਿੰਦਰ ਕੌਰ ਜੀ ਦੀ ਮਹਾਨਤਾ ਨੂੰ ਅੰਕਣਾਂ ਬਹੁਤ ਕਠਨ ਹੈ ਸਭ ਤੋਂ ਪਹਿਲੀ ਗੱਲ ਕਿ ਉਹਨਾਂ ਨੂੰ ਅੱਟਲ ਪ੍ਰਤਾਪੀ ਸਤਿਗੁਰੂ ਸਿੰਘ ਜੀ ਦੇ ਮੱਹਲ ਹੋਣ ਦਾ ਮਾਨ ਪ੍ਰਾਪਤ ਹੋਇਆ ਅਤੇ ਉਸ ਤੋਂ ਬਾਦ ਉਹਨਾਂ ਨੇ ਦੋ ਨਰ ਰਤਨਾਂ ਨੂੰ ਜਨਮ ਦਿਤਾ ਜਿਨ੍ਹਾਂ ਵਿਚੋਂ ਇਕ ਤਾਂ ਇਸ ਵੇਲੇ ਪੰਥ ਦੇ ਵਾਲੀ ਤੇ ਧੀਰਜ ਅਤੇ ਧਰਮ ਦੀ ਧੁਜਾ, ਸ਼ਾਂਤੀ ਦੇ ਪੁਜ ਸਤਿਗੁਰੂ ਜਗਜੀਤ ਸਿੰਘ ਜੀ ਹਨ ਤੇ ਦੂਜੇ ਰਾਜ ਜੋਗੀ ਪਰਮ ਸੰਤ ਤੇ ਨਿਰਮਾਣ ਤੇਜਸਵੀ ਮਹਾਰਾਜਾ ਬੀਰ ਸਿੰਘ ਜੀ ਹਨ ।

ਇਸ ਤੋਂ ਬਿਨਾਂ ਮਾਤਾ ਭੁਪਿੰਦਰ ਕੌਰ ਜੀ ਵਿਚ ਸਾਧੂ ਸੰਗਤ ਦੀ ਸੇਵਾ ਅਤੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਦੀ ਉਸੇ ਤਰ੍ਹਾਂ ਪਾਲਣਾ ਕਰਨੀ ਉਹਨਾਂ ਦੀ ਖਾਸ ਵਿਸ਼ੇਸ਼ਤਾ ਸੀ । ਇਕ ਵਾਰੀ ਸੱਚੇ ਪਾਤਸ਼ਾਹ ਜੀ ਨਹਿਰ ਵਾਲੇ ਡੇਰੇ ਤੇ ਕੁਝ ਸਾਧੂ ਸੰਗਤ ਸਮੇਤ ਭਜਨ ਬੰਦਗੀ ਦਾ ਪ੍ਰੋਗਰਾਮ ਚਲਾ ਰਹੇ ਸੀ ਅਤੇ ਹੁਕਤ ਕੀਤਾ ਕਿ ਸ੍ਰੀ ਭੈਣੀ ਸਾਹਿਬ ਹਾਲੀ ਨਹੀਂ ਜਾਣਾ । ਇਸ ਦੌਰਾਨ ਸੱਚੇ ਪਾਤਸ਼ਾਹ ਜੀ ਨੂੰ ਉਥੋਂ ਬਾਹਰ ਜਾਣਾ ਪੈ ਗਿਆ ਅਤੇ ਆਪਣੇ ਪ੍ਰੋਗਰਾਮ ਅਨੁਸਾਰ ਵਾਪਸ ਆਉਣ ਤੋਂ ਕੁਝ ਲੇਟ ਹੋ ਗਏ । ਪਿਛੇ ਡੇਰੇ ਵਿਚ ਸਾਧੂ ਸੰਗਤ ਲਈ ਰਸਦ ਸਮਾਪਤ ਹੋਣ ਵਾਲੀ ਸੀ ਤੇ ਮਾਤਾ ਜੀ ਇਸ ਬਾਰੇ ਚਿੰਤਾ ਕਰਨ ਲਗੇ । ਭਾਵੇਂ ਨਹਿਰ ਵਾਲੇ ਡੇਰੇ ਤੋਂ ਸ੍ਰੀ ਭੈਣੀ ਸਾਹਿਬ ਕੋਈ ਦੂਰ ਨਹੀਂ ਸੀ ਪਰ ਉਥੇ ਜਾਣ ਦਾ ਹੁਕਮ ਨਹੀਂ ਸੀ । ਮਾਤਾ ਜੀ ਨੇ ਆਪਣਾ ਬਕਸਾ ਫਰੋਲਿਆ ਵਿਚੋਂ ਇਕ ਸੋਨੇ ਦੀ ਮੁੰਦਰੀ ਮਿਲੀ ਉਹਨਾਂ ਉਹੋ ਸਾਧਾਂ ਹੱਥ ਭੇਜ ਕੇ ਵੇਚ ਕੇ ਰਸਦ ਮੰਗਵਾ ਲਈ ਜਦ ਸੱਚੇ ਪਾਤਸ਼ਾਹ

ਜੀ ਆਏ ਅਤੇ ਉਹਨਾਂ ਨੂੰ ਇਸ ਗੱਲ ਪਤਾ ਲਗਾ ਤਾਂ ਉਹਨਾਂ ਨੇ ਮਾਤਾ ਭੁਪਿੰਦਰ ਕੌਰ ਜੀ ਨੂੰ ਬਹੁਤ ਖੁਸ਼ੀਆਂ ਬਖਸ਼ੀਆਂ ।

ਮਾਤਾ ਭੁਪਿੰਦਰ ਕੌਰ ਜੀ ਨੇ ਇਸਤਰੀ ਜਾਤੀ ਵਾਸਤੇ ਵੀ ਜਪ ਪ੍ਰਯੋਗ ਆਰੰਭ ਕਰਨ ਦੀ ਆਗਿਆ ਸੱਚੇ ਪਾਤਸ਼ਾਹ ਤੋਂ ਪ੍ਰਾਪਤ ਕਰਨ ਲਈ ਅਰਜ਼ ਕੀਤੀ ਜਿਸ ਨੂੰ ਪਰਵਾਨ ਕਰਦਿਆਂ ਸੱਚੇ ਪਾਤਸ਼ਾਹ ਨੇ ਹੁਕਮ ਕੀਤਾ ਕਿ ਤੁਸੀਂ ਅੱਲਗ ਸੁਚ ਮਰਿਆਦਾ ਅਨੁਸਾਰ ਪ੍ਰਯੋਗ ਕਰ ਲਿਆ ਕਰੋ ਇਸਤਰੀ ਜਾਤੀ ਉਤੇ ਉਹਨਾਂ ਦਾ ਇਹ ਉਪਕਾਰ ਵੀ ਚਿਰ ਸਿਮਰਣਯ ਰਹੇਗਾ ।

**ਪ੍ਰਸ਼ਨ ਨੰ: ੧੨ :**—ਗੁਰੂ ਬਾਲਕ ਸਿੰਘ ਜੀ ਦੇ ਅਵਤਾਰ ਦਿਵਸ, ਅਨੰਦ ਕਾਰਜ, ਗੁਰੂ ਗੋਬਿੰਦ ਸਿੰਘ ਜੀ ਤੋਂ ਗੁਰਤਾ ਪ੍ਰਾਪਤੀ, ਗੁਰੂ ਰਾਮ ਸਿੰਘ ਜੀ ਨਾਲ ਮਿਲਾਪ, ਗੁਰੂ ਰਾਮ ਸਿੰਘ ਜੀ ਨੂੰ ਗੱਦੀ ਦੇਣੀ ਅਤੇ ਜੋਤੀ ਜੋਤ ਸਮਾਉਣ ਦੀ ਤਾਰੀਖਾਂ ਅਤੇ ਅਸਥਾਨ ਲਿਖੋ ।

**ਉਤਰ ਨੰ: ੧੨ :**—ਗੁਰੂ ਬਾਲਕ ਸਿੰਘ ਜੀ ਦਾ ਅਵਤਾਰ ਪਿੰਡ ਸਰਵਾਲਾ ਜ਼ਿਲਾ ਅਟਕ ਪੋਠੋਹਾਰ ਵਿਖੇ ਫਗਨ ਸੁਦੀ ੧੫ ਪੂਰਨਮਾਸ਼ੀ ਨੂੰ ਪਿਤਾ ਦਿਆਲ ਸਿੰਘ ਜੀ ਅਤੇ ਭਾਗ ਭਾਰੀ ਜੀ ਦੇ ਗ੍ਰਿਹਿ ਵਿਖੇ ੧੮੪੧ ਬਿਕਰਮੀ ਨੂੰ ਹੋਇਆ ਸੀ ।

**ਅਨੰਦ ਕਾਰਜ :**—ਗੁਰੂ ਬਾਲਕ ਸਿੰਘ ਜੀ ਦਾ ਆਨੰਦ ਕਾਰਜ ਨਹੀਂ ਸਗੋਂ ਉਸੇ ਪੁਰਾਤਨ ਰੀਤੀ ਨਾਲ ਭਾਵ ਬ੍ਰਹਮਣੀ ਮਰਿਆਦਾ ਅਨੁਸਾਰ ਵਿਆਹ ਹੋਇਆ ਸੀ । ਆਪ ਜੀ ਦਾ ਵਿਆਹ ਮਾਤਾ ਤੱਤੀ ਜੀ ਨਾਲ ਹੋਇਆ ਸੀ ਪਰ ਇਸ ਦੀ ਪੱਕੀ ਤਾਰੀਖ ਜਾਂ ਤਿੱਥੀ ਬਾਰੇ ਕੋਈ ਪੱਕਾ ਸਬੂਤ ਅਜੇ ਪ੍ਰਾਪਤ ਨਹੀਂ ਹੋਇਆ ਹੈ ।

**ਗੁਰਤਾ ਪ੍ਰਾਪਤੀ :**—ਵੈਸਾਖ ਸੁਦੀ ੧੦ਵੀਂ ਸੰਮਤ ੧੮੬੯ ਬਿਕਰਮੀ ਤਦਅਨੁਸਾਰ ਸੰਨ ਈਸਵੀਂ ੧੮੧੨ ਨੂੰ ਸ੍ਰੀ ਦਸਮੇਸ਼ ਜੀ ਨੇ ਆਪ ਦਰਸ਼ਨ ਦੇ ਕੇ ਗੁਰੂ ਬਾਲਕ ਸਿੰਘ ਜੀ ਨੂੰ ਗੁਰਤਾ ਸੌਂਪੀ ਸੀ । ਜਿਥੇ ਹਰੋ ਨਦੀ ਅਤੇ ਦਰਿਆ ਸਿੰਧ ਦਾ ਸੰਗਮ ਹੈ ਉਹ ਅਸਥਾਨ ਬੜਾ ਰਮਣੀਕ ਹੈ ਉਥੇ ਗੁਰੂ ਬਾਲਕ ਸਿੰਘ ਜੀ ਬੈਠ ਕੇ ਧਿਆਨ ਧਰਿਆ ਕਰਦੇ ਸੀ ਤਾਂ ਗੁਰੂ ਗੋਬਿੰਦ ਸਿੰਘ ਜੀ ਪੰਜਾਂ ਸਿੰਘਾਂ ਸਮੇਤ ਘੋੜੇ ਪੁਰ ਸਵਾਰ ਆਏ ਅਤੇ ਗੁਰੂ ਬਾਲਕ ਸਿੰਘ ਜੀ ਨੂੰ ਗੁਰਤਾ ਅਰਪਨ ਕੀਤੀ ਸੀ । ਉਸੇ ਵੇਲੇ ਹੀ ਸਤਿਗੁਰੂ ਰਾਮ ਸਿੰਘ ਦੇ ਰੂਪ ਵਿਚ ਪ੍ਰਗਟ ਹੋਣ ਬਾਰੇ ਵੀ

ਭਵਿਖਤ ਬਾਣੀ ਕੀਤੀ ਸੀ ।

**ਗੁਰੂ ਰਾਮ ਸਿੰਘ ਜੀ ਨਾਲ ਮਿਲਾਪ ਤੇ ਗੁਰਗੱਦੀ** :—ਗੁਰੂ ਰਾਮ ਸਿੰਘ ਜੀ ਕੰਵਰ ਨੌਨਿਹਾਲ ਸਿੰਘ ਰਜਮੈਂਟ ਵਿਚ ਸਿਪਾਹੀ ਸਨ, ਜਦੋਂ ਉਹਨਾਂ ਦੀ ਫੌਜ ਕਿਸੇ ਸਰਕਾਰੀ ਕਾਰਜ ਲਈ ਪਿਸ਼ਾਵਰ ਵਲ ਜਾ ਰਹੀ ਸੀ ਤਾਂ ਰਸਤੇ ਵਿਚ ਹਜ਼ਰੋਂ ਸ਼ਹਿਰ ਪਾਸ ਫ਼ੌਜ ਰੁਕੀ ਸੀ । ਗੁਰੂ ਬਾਲਕ ਸਿੰਘ ਜੀ ਦੀ ਮਹਿਮਾਂ ਸੁਣ ਕੇ ਗੁਰੂ ਰਾਮ ਸਿੰਘ ਜੀ ਆਪਣੇ ਹੋਰ ਪੱਦੀ ੨੫ ਸਾਥੀਆਂ ਸਮੇਤ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਲਈ ਗਏ ਸੀ । ਉਸ ਵਕਤ ਗੁਰੂ ਬਾਲਕ ਸਿੰਘ ਜੀ "ਠਾਕੁਰ ਤੁਮ ਸ਼ਰਣਾਈ ਆਇਆ ਉਤਰ ਗਿਆ ਮੇਰੇ ਮਨ ਕਾ ਸੰਸਾ ਜਬ ਤੇਰਾ ਦਰਸ਼ਨ ਪਾਇਆ" ਸ਼ਬਦ ਦੀ ਕਥਾ ਕਰ ਰਹੇ ਸੀ ਤਾਂ ਗੁਰੂ ਰਾਮ ਸਿੰਘ ਜੀ ਨੂੰ ਵੇਖਦੇ ਸਾਰ ਗੁਰੂ ਬਾਲਕ ਸਿੰਘ ਜੀ ਨੇ ਫੁਰਮਾਇਆ ਕਿ ਆਓ 'ਠਾਕੁਰ ਜੀ' ਅਸੀਂ ਆਪ ਦੀ ਇੰਤਜ਼ਾਰ ਕਰ ਰਹੇ ਸੀ । ਫਿਰ ਗੁਰੂ ਬਾਲਕ ਸਿੰਘ ਜੀ ਨੇ ਉਹਨਾਂ ਨੂੰ ਤੇ ਉਹਨਾ ਦੇ ਸਾਥੀਆਂ ਨੂੰ ਗੁਰਮੰਤਰ ਦਿੱਤਾ ਤੇ ਸਾਰੀ ਸੰਗਤ ਨੂੰ ਸੰਬੋਧਨ ਕਰਦਿਆਂ ਦਸਿਆ ਕਿ ਗੁਰੂ ਰਾਮ ਸਿੰਘ ਜੀ ਦੀ ਅਮਾਨਤ ਹੀ ਅਸੀਂ ਸੰਭਾਲੇ ਹੋਏ ਹਾਂ ਕਿਉਂਕਿ ਦਸਵੇਂ ਜਾਮੇ ਵਿਚ ਆਪ ਨੇ ਹੀ ਇਹ ਅਮਾਨਤ ਸਾਨੂੰ ਸੌਂਪੀ ਸੀ ਤੇ ਆਪ ਨੇ ਫਿਰ ਆਉਣ ਬਾਰੇ ਕਿਹਾ ਸੀ ਸੋ ਆਪ ਹੀ ਹੁਣ ਆਪਣੀ ਅਮਾਨਤ ਲੈਣ ਵਾਸਤੇ ਆ ਗਏ ਹਨ । ਇਸ ਤਰ੍ਹਾਂ ਕਹਿ ਕੇ ਉਹਨਾ ਗੁਰੂ ਰਾਮ ਸਿੰਘ ਜੀ ਨੂੰ ਆਸਨ ਉਪਰ ਬੈਠਣ ਵਾਸਤੇ ਕਿਹਾ ਤੇ ਪੰਜ ਪੈਸੇ ਤੇ ਨਾਰੀਅਲ ਅਗੇ ਰਖ ਕੇ ਮੱਥਾ ਟੇਕ ਦਿਤਾ । ਇਸ ਤਰ੍ਹਾਂ ਗੁਰੂ ਬਾਲਕ ਸਿੰਘ ਜੀ ਨਾਲ ਗੁਰੂ ਰਾਮ ਸਿੰਘ ਜੀ ਦਾ ਮਿਲਾਪ ਹੋਇਆ ਤੇ ਗੁਰਗੱਦੀ ਪ੍ਰਾਪਤ ਹੋਈ । ਉਦੋਂ ਸੰਮਤ ਬਿਕਰਮੀ ੧੮੯੮ ਤਦ ਅਨੁਸਾਰ ਸੰਨ ਈ: ੧੮੪੧ ਸੀ ।

**ਜੋਤੀ ਜੋਤ ਸਮਾਉਣਾ** :—ਆਪ ਹਜ਼ਰੋ ਵਿਖੇ ਮੱਘਰ ਸੁਦੀ ਪੂਰਨਮਾਸ਼ੀ ਸੰਮਤ ਬਿਕਰਮੀ ੧੯੧੯ ਮੁਤਾਬਕ ਸੰਨ ਈ: ੧੮੬੨ ਨੂੰ ਜੋਤੀ ਜੋਤ ਸਮਾ ਗਏ ।

**ਪ੍ਰਸ਼ਨ ਨੰ: ੧੩** :—ਸਿਖਾਂ ਵਿਚ ਅਨੰਦ ਕਾਰਜ ਦੀ ਮਰਿਆਦਾ ਕਦੋਂ ਸਥਾਪਿਤ ਹੋਈ । ਕਿਸ ਨੇ ਸਥਾਪਤ ਕੀਤੀ ? ਕਿਸ ਕਿਸ ਗੁਰੂ ਸਾਹਿਬ ਨੇ ਇਸ ਵਿਚ ਕੀ ਕੀ ਸੁਧਾਰ ਕਦੋਂ ਕੀਤੇ ?

**ਉੱਤਰ ਨੰ: ੧੩** :—ਸਿਖਾਂ ਵਿਚ ਅਨੰਦ ਮਰਿਆਦਾ ਦਾ ਆਰੰਭ ਸਰਬ

ਪ੍ਰਥਮ ੩ ਜੂਨ ਸੰਨ ਈ: ੧੮੬੩ ਤਦ ਅਨੁਸਾਰ ਵੈਸਾਖ ਸੁਦੀ ੧੦ਵੀਂ ਸੰਮਤ ਬਿਕਰਮੀ ੧੯੨੦ ਨੂੰ ਹੋਇਆ ਸੀ ।

ਇਸ ਅਨੰਦ ਮਰਿਆਦਾ ਨੂੰ ਪਿੰਡ ਖੋਟ ਵਿਖੇ ਛੇ (੬) ਅਨੰਦ ਕਾਰਜ ਕਰਕੇ ਸਤਿਗੁਰੂ ਰਾਮ ਸਿੰਘ ਜੀ ਨੇ ਸਰਬ ਪ੍ਰਥਮ ਆਰੰਭ ਕੀਤਾ ਸੀ । ਇਸ ਬਾਰੇ ਗਿਆਨੀ ਗਿਆਨ ਸਿੰਘ ਜੀ ਜੋ ਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਸਨ ਉਹ ਲਿਖਦੇ ਹਨ :—

ਸ੍ਰੀ ਰਾਮ ਸਿੰਘ ਕੂਕੇ ਪਹਿਲੇ । ਅਨੰਦ ਸੁਛੰਦ ਪੜ੍ਹਾਏ ਸਹਿਲੇ ॥
ਉਨ ਕਉ ਦੇਖ ਔਰ ਸਿਖ ਘਨੇ । ਲਗੇ ਅਨੰਦ ਪੜ੍ਹਾਵਨ ਤਨੇ ॥
ਹਾਸਿਦ ਜ਼ਿੱਦੀ ਲੱਗਨ ਤਕੇ । ਚਰਚਾ ਕਈ ਚਲਾਏ ਕੁਢਬੇ ॥
ਪੰਮਿਓਂ ਨਿਕੰਮਿਓਂ ਆਨ ਅਨੇਕੈ । ਮੂਢ ਪਨਾ ਕੀਨੋ ਅਬਿਬੇਕੈ ॥
ਜਿਨ ਜਿਨ ਸਿਖਨ ਅਨੰਦ ਪੜ੍ਹਾਏ । ਦਾਹਵੇ ਉਨ ਪਰ ਕਰ ਬਹੁ ਭਾਏ ॥
(ਪੰਨਾ ੩੦—੩੧ ਭੂਪਿੰਦਰ ਨੰਦ ਕ੍ਰਿਤ (ਗਿਆਨੀ ਗਿਆਨ ਸਿੰਘ ਜੀ)

ਇਸ ਤੋਂ ਪਹਿਲੇ ਕਦੀ ਵੀ ਕਿਸੇ ਗੁਰੂ ਦਾ ਭੀ ਗੁਰਮਰਿਆਦਾ ਅਨੁਸਾਰ ਅਨੰਦ ਕਾਰਜ ਨਹੀਂ ਸੀ ਹੋਇਆ । ਇਥੋਂ ਤਕ ਕਿ ਗੁਰੂ ਗੋਬਿੰਦ ਸਿੰਘ ਜੀ ਤੇ ਗੁਰੂ ਰਾਮ ਸਿੰਘ ਜੀ ਦੇ ਆਪਣੇ ਵੀ ਪੁਰਾਤਨ ਬ੍ਰਾਹਮਣ ਨੀਤੀ ਅਨੁਸਾਰ ਹੀ ਵਿਵਾਹ ਹੋਏ ਸਨ । ਅਨੰਦ ਕਾਰਜ ਦਾ ਆਰੰਭ ਤਾਂ ੩ ਜੂਨ ੧੮੬੩ ਈ: ਨੂੰ ਹੀ ਸਰਬ ਪ੍ਰਥਮ ਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਲ ਹੋਇਆ ਸੀ ਭਾਵੇਂ ਇਸ ਖਾਤਰ ਉਹਨਾਂ ਨੂੰ ਕਾਫੀ ਵਿਰੋਧ ਦਾ ਸਾਹਮਣਾ ਕਰਨਾ ਪਿਆ ਸੀ ਅਤੇ ਆਮ ਸਿੰਘਾਂ ਵਿਚ ਅਨੰਦ ਮੈਰਜ ਐਕਟ ਉਸ ਤੋਂ ਬਹੁਤ ਸਾਲ ਬਾਦ, ਈ: ਸੰਨ ੧੯੧੦ ਵਿਚ ਪਾਸ ਹੋਇਆ ਸੀ ਤੇ ਉਹ ਵੀ ਇਸੇ ਆਧਾਰ ਤੇ ਪਾਸ ਹੋ ਸਕਿਆ ਸੀ ਕਿ ਨਾਮਧਾਰੀ ੧੮੬੩ ਤੋਂ ਹੀ ਇਸ ਮ੍ਰਿਆਦਾ ਅਨੁਸਾਰ ਅਨੰਦ ਪੜ੍ਹਾਂਦੇ ਆ ਰਹੇ ਹਨ ।

ਭਾਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਤੋਂ ਹੀ ਅਨੰਦ ਕਾਰਜ ਗੁਰੂ ਮਰਯਾਦਾ ਅਨੁਸਾਰ ਹੋਣੇ ਆਰੰਭ ਹੋ ਗਏ ਸੀ ਪਰ ਉਦੋਂ ਬਾਕਾਇਦਾ ਬਰਾਤ ਜਾ ਜੰਞ ਲੈ ਕੇ ਲੜਕੇ ਵਾਲੇ ਲੜਕੇ ਵਾਲੇ ਲੜਕੀ ਵਾਲੇ ਦੇ ਘਰ ਜਾਂਦੇ ਸੀ ਜਿਸ ਕਰਕੇ ਅਨੇਕ ਹੀ ਪੁਰਾਤਨ ਕੁਰੀਤੀਆਂ ਹੋ ਜਾਂਦੀਆਂ ਸਨ ਜਿਨ੍ਹਾਂ ਨੂੰ ਅਨੁਭਵ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਮੇਂ ਸਮੇਂ ਇਸ ਵਿਚ ਸੁਧਾਰ ਕੀਤਾ ਜਿਵੇਂ ਲੜਕੇ ਲੜਕੀ ਦਾ ਪੜ੍ਹਿਆ ਹੋਇਆ ਹੋਣਾ ਜ਼ਰੂਰੀ ਕੀਤਾ । ਅਨੰਦ ਕਾਰਜ ਵਿਚ

ਕਿਸੇ ਪਰਕਾਰ ਦੀਆਂ ਮਿਠਾਈਆਂ ਸਵਾਏ ਕੜਾਹ ਪ੍ਰਸਾਦ ਦੇ ਹੋਰ ਸਭ ਮਨ੍ਹਾ ਕਰ ਦਿਤੀਆਂ ਤੇ ਮੰਗਣੀ ਕੁੜਮਾਈ ਜਾਂ ਲੜਕਾ ਰੋਕਣ ਆਦਿਕ ਦੀ ਰਸਮ ਨੂੰ ਬੰਦ ਕਰ ਦਿਤਾ । ਸਤਿਗੁਰੂ ਪਰਤਾਪ ਸਿੰਘ ਜੀ ਨੇ ਈ: ਸੰਨ ੧੯੨੮ ਨੂੰ ਬਿਜਲੀ ਵਾਲੇ ਦੇ ਹੋਲੇ ਸਮੇਂ ਹੁਕਮ ਦੇ ਦਿਤਾ ਕਿ ਮੰਗਣੀ-ਛੁਹਾਰਾ-ਠਾਕਾ ਆਦਿਕ ਕੋਈ ਰਸਮ ਨਾ ਕੀਤੀ ਜਾਵੇ । ਉਸ ਤੋਂ ਬਾਦ ਫਿਰ ਹੁਕਮ ਕੀਤਾ ਗਿਆ ਕਿ ਕੋਈ ਨਾਮਧਾਰੀ ਆਪਣੀ ਲੜਕੀ ਜਾਂ ਲੜਕੇ ਦਾ ਅਨੰਦ ਕਾਰਜ ਆਪਣੇ ਘਰ ਵਿਚ ਨਾ ਕਰੇ ਸਗੋਂ ਮੇਲੇ ਵਿਚ ਲਿਆ ਕੇ ਕਰੇ ਤਾਂ ਕਿ ਕਿਸੇ ਪਰਕਾਰ ਦੀ ਕੁਰੀਤੀ ਨਾ ਹੋ ਸਕੇ ਉਸ ਤੋਂ ਬਾਦ ਫਿਰ ਹੋਰ ਸੁਧਾਰ ਕੀਤਾ ਗਿਆ ਤੇ ਹੁਕਮ ਦਿਤਾ ਗਿਆ ਕਿ ਅਨੰਦ ਕਾਰਜ ਹੋ ਜਾਣ ਉਪਰੰਤ ਲੜਕੀ ਘਟ ਤੋਂ ਘਟ ਪੰਦਰਾਂ ਦਿਨ ਸਹੁਰੇ ਘਰ ਰਹੇ ।

ਹੁਣ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਵਿਚ ਹੋਰ ਸੁਧਾਰ ਕਰਕੇ ਦਾਜ ਦਹੇਜ ਦਾ ਦੇਣਾ ਜਾਂ ਲੈਣਾ ਉੱਕਾ ਹੀ ਬੰਦ ਕਰ ਦਿਤਾ ਹੈ । ਅਤੇ ਇਸ ਨੂੰ ਦੰਡ ਯੋਗ ਅਪਰਾਧ ਸਮਝਕੇ ਐਸਾ ਕਰਨ ਵਾਲੇ ਨੂੰ ਭਾਰੀ ਦੰਡ (ਤਨਖਾਹ) ਲਾਇਆ ਜਾਂਦਾ ਹੈ । ਇਸ ਸਬੰਧ ਵਿਚ ਕੋਈ ਪਾਰਟੀ ਕਰਨੀ ਜਾਂ ਕਿਸੇ ਹੋਰ ਬਹਾਨੇ ਫਜ਼ੂਲ ਖਰਚੀ ਕਰਨੀ ਮਨ੍ਹਾ ਹੈ । ਅਨੰਦ ਕਰਨ ਤੋਂ ਪਹਿਲਾਂ ਲੜਕੀ ਅਤੇ ਲੜਕੇ ਪਾਸੋਂ ਅਰਦਾਸਾ ਸੁਣਿਆ ਜਾਂਦਾ ਹੈ ਜਿਸ ਨੂੰ ਅਰਦਾਸ ਕਰਨੀ ਭੀ ਨਾ ਆਵੇ ਉਸ ਦਾ ਅਨੰਦ ਕਾਰਜ ਰੋਕ ਦਿਤਾ ਜਾਂਦਾ । ਅਨੰਦ ਵੇਲੇ ਕਿਸੇ ਲੜਕੀ ਜਾਂ ਲੜਕੇ ਦੇ ਬਸਤਰ ਤਾਂ ਅਰੰਭ ਤੋਂ ਹੀ ਸਫੇਦ ਹੁੰਦੇ ਸਨ ਪਰ ਪਹਿਲੋਂ ਇਹ ਕੇਵਲ ਖਦਰ ਦੇ ਹੀ ਹੋਣੇ ਜ਼ਰੂਰੀ ਹਨ ਉਂਝ ਭਾਵੇਂ ਇਹ ਰੇਸ਼ਮੀ, ਸੂਤੀ, ਟੈਰਾਲੀਨ, ਪੋਲੀਐਸਟਰ ਜਾਂ ਭਾਵੇ ਕੈਸੇਂ ਹੋਣ ਇਹਨਾਂ ਵਿਚ ਕਿਸੇ ਰੰਗ ਦਾ ਇਕ ਧਾਗਾ ਭੀ ਨਹੀਂ ਹੋਣਾ ਚਾਹੀਦਾ । ਜੇ ਕਿਸੇ ਲੜਕੇ ਨੇ ਰੋਮਾਂ ਦੀ ਬੇਅਦਬੀ ਕੀਤੀ ਹੋਵੇ ਭਾਵ ਦਾੜੀ ਆਦਿ ਨੂੰ ਕਟਿਆ ਹੋਵੇ ਤਾਂ ਉਸ ਦਾ ਅਨੰਦ ਨਹੀਂ ਕਰਦੇ । ਅਤੇ ਜੇ ਕਿਸੇ ਨੇ ਮੰਗਣੀ ਸਮੇਂ ਕੁਝ ਪੈਸੇ ਲਏ ਹੋਣ ਤਾਂ ਭੀ ਉਹ ਵਾਪਸ ਕੀਤੇ ਬਿਨਾ ਅਨੰਦ ਨਹੀਂ ਕੀਤਾ ਜਾਂਦਾ , ਸਤਿਗੁਰੂ ਸਚੇ ਪਾਤਸ਼ਾਹ ਜੀ ਅਨੰਦ ਮਰਿਆਦਾ ਦੀ ਰਸਮ ਨੂੰ ਉਕਾ ਹੀ ਸਾਦਾ, ਗੁਰਮੁਖੀ ਤੇ ਫ਼ਜ਼ੂਲ ਖਰਚੀ ਤੋਂ ਰਹਿਤ ਕਰਨ ਲਈ ਸਦਾ ਹੀ ਪਰਯਤਨਸ਼ੀਲ ਰਹਿੰਦੇ ਹਨ ।●

---

ਅਵਾਮੀ ਪ੍ਰਿੰਟਿੰਗ ਪ੍ਰੈਸ ਨਹਿਰੂ ਗਾਰਡਨ ਰੋਡ ਜਲੰਧਰ